# PUNJAB VIDHAN SABHA

## DEBATES

---

*17th September, 1982*

*(Afternoon Sitting)*

---

Vol. V—No. 5

---

## OFFICIAL REPORT

---

CONTENTS

Friday, the 17th September, 1982

*(Afternoon Sitting)*



---


Punjab Vidhan Sabha Secretariat, Chandigarh

Price: Rs.

# PUNJAB VIDHAN SABHA

*Friday, the 17th September, 1982*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Chandigarh, at 3.00 P.M. of the Clock. Mr. Speaker (Shri Brij Bhushan Mehra) in the Chair.*

---

## STARRED QUESTIONS AND ANSWERS

### PROTECTION OF STATUES IN THE STATE

*1655. **Sardar Dalip Singh Pandhi**: Will the Minister for Health be pleased to state —

(a) the details of arrangements made by the Government for the protection of statues of great personalities in the State;

(b) whether there is any proposal under the consideration of the Government to erect strong and beautiful fencing (enclosures) around the roundabouts (chowks), where the statues have been installed; if so, the time by which the same are likely to be erected ?

**Shri Joginder Pal Pandey** : (a) Arrangements for protection of statues are made depending upon the situation as follows :—

1. by erecting proper fencing;
2. by local bodies/panchayats.
3. by special police force wherever necessary.

(b) There is no specific proposal in this regard, though arrangements in this regard are made according to the requirements of each statue.

---

### STARRED QUESTION NO. 1721**

**Mr. Speaker** : Extension has been asked for in respect of Starred Question No. 1721.

---

### STARRED QUESTION NO. 1642***

**Mr. Speaker** : Extension has been asked for in respect of Starred Question No. 1642.

---

*Treated as Unstarred Question as the hon. Member was in jail.

**For Starred Question No. 1721 and reply thereto please see Appendix to this Debate.

***For Starred Question No. 1642 and reply thereto please see Appendix to this Debate.

STARRED QUESTION NO. 1641

(This question was not put as the hon. Member concerned was not present in the House.)

## CALL ATTENTION NOTICES UNDER RULE 66
(Serial No. 23)

**Master Babu Singh**(Comrade Saghar Singh): Sir, I beg to draw the attention of the Government towards a matter of urgent public importance, namely, the arrangement made by the Punjab School Education Board/Education Department to supply excercise books to students through approved dealers/shop-keepers has broken down. Students are being exploited by unscrupulous section of traders who are charging unreasonably high prices. There is much discontentment amongst the students/pupils and their parents.

In view of the definite and urgent public importance of the matter, the Government may please be asked to make a statement in the House.

**Education Minister** (Sardar Harcharan Singh Ajnala): Sir, inspite of nation-wide acute stortage of paper the Punjab School Education Board has distributed 16.25 lakh exercise books from Ist April, 1982 onwards and above 5 lakhs copies are under distribution through its own outlets or through the Co-operative Stores of the Schools. Similarly, during the same period about 18 lakhs exercise books have been distributed by the Punjab State University Text Book Board through approved outlets. This is inspite of withholding of supply of controlled paper by the Mills against allocations made by the Government of India. 1123 tonnes (equal to about one crore exercise books) of concessional paper for exercise books has been allotted but due to orders obtained by the Mills from Calcutta High Court the price has been enhanced to Rs. 8,800 per metric tonne as against the previous price of Rs. 4200. The matter was taken up with the Government of India and the State Government has decided to make payment at the enhanced rate to the Mills under protest. On receipt of concessional paper within next 2 months the supply position of exercise books will considerably improve. The matter is also being taken up with the Government of India to get the controlled price reduced to a reasonable level. In addition, 50 tonnes of ready-made exercise books (4.5 lakhs exercise books) have been allotted by the Government of India and this supply is likely to be received for distribution in the next fortnight or so. The Government is fully aware of the situation created due to the non-availability of paper but with the steps already taken it is hoped that the exercise books in adequate quantity will be available in the near future.

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਜਿਹੜਾ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਮੈਂ ਉਸ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਨ੍ਹਾਂ ਨੇ ਇਸ ਸਬੰਧ ਵਿਚ ਬੜੀਆਂ ਐਫਰਟਸ ਕੀਤੀਆਂ ਹਨ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਡੀਲਰਜ਼ ਨਾਲ ਮਿਲਕੇ ਸ਼ਾਪਕੀਪਰਜ਼ ਮਹਿੰਗੇ ਭਾਅ ਐਕਸਰਸਾਈਜ਼ ਬੁਕਸ ਸਟੂਡੈਂਟਸ ਨੂੰ ਵੇਚਦੇ ਹਨ, ਇਸ ਨੂੰ ਰੋਕਣ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

ਮੰਤਰੀ : ਕੋਈ ਵੀ ਡੀਲਰ ਪਕੜਿਆ ਜਾਂਦਾ ਹੈ ਤਾਂ ਉਸ ਦੇ ਖਿਲਾਫ ਇਨਕੁਆਇਰੀ ਕੀਤੀ ਜਾਂਦੀ ਹੈ ਅਤੇ ਜੇਕਰ ਉਹ ਐਟ ਫਾਲਟ ਪਾਇਆ ਜਾਂਦਾ ਹੈ ਤਾਂ ਉਸ ਦਾ ਲਾਈਸੈਂਸ ਕੈਂਸਲ ਕੀਤਾ ਜਾਂਦਾ ਹੈ । ਅਗਰ ਕੋਈ ਵੀ ਅਜਿਹੀ ਸ਼ਿਕਾਇਤ ਆਏਗੀ ਤਾਂ ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਉਸ ਵਿਚ ਕਿਸੇ ਕਿਸਮ ਦੀ ਨਰਮੀ ਜਾਂ ਰਿਆਇਤ ਨਹੀਂ ਵਰਤੀ ਜਾਏਗੀ।

(ਕ੍ਰਮ ਨੰ: 30)

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਕਾਲ ਅਟੈਨਸ਼ਨ ਮੋਸ਼ਨ ਲਈ ਨਹੀਂ ਗਈ ।)

(Serial No. 32)

**Shri Ram Swaroop Baghi**
**Shri Chaman Lal** : Sir, I beg to draw the attention of the Government towards a matter of urgent public importance, namely, the charging of Toll Tax recently on New Dhangri Road Bridge on Chakki River in Punjab, Himachal Border near Saili Kulian, Pathankot on a National Highway. It has created great discontentment among the people because the Toll Tax is not being charged on any river bridge on a National Highway in any State. It has been mentioned in the rule that no any State Government in the country can charge the toll tax on a National Highway either on a brige or on a road. There is a great resentment amongst the people of Punjab on this issue. Hence it is a fit matter for the Government to make a statement on the floor of the House in this respect.

**Public Works Minister** (Sardar Beant Singh): Government of India have amended the National Highway Act, 1956 and have formulated Rules known as the National Highway (Fees for the use of permanent bridges) Rules, 1978 for the levy of fees for services rendered relating to the use of permanent bridges costing more than Rs. 25.00 lacs completed and opened to traffic on or after the 1st day of April, 1976 on National Highways and have desired that the action be now initiated by the State Government to collect fees on the bridges which qualify for the levy of this fees on behalf of the Government of India as per the National Highway (Fees for the use of Permanent Bridges) Rules, 1978. In the State of Punjab only Chakki Bridge is a bridge which qualifies for the levy of the fees. This bridge has been built at the cost of Rs. 118 lacs. Through a memorandum, approval of the Council of Ministers was solicited to levy fee on this bridge. The matter was considered by the Council of Ministers in their meeting held on 4-1-1982 and after considering the matter in detail the Council of Ministers gave its approval. Chief Engineer, P.W.D., B & R. was requested to start the collection of fee immediately as per rules framed and notified by the Government of India on 8-12-1978, and at the rates prescribed therein. Chief Engineer had started the collection of fees on Chakki Bridge w.e.f. 22-7-1982.

ਸ੍ਰੀ [illegible] ਸਵਰੂਪ ਬਾਗੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦੁਬਾਰਾ ਬੇਨਤੀ ਕ[illegible] ਕਿ ਮੇਰਾ ਇਲਾਕਾ ਬਹੁਤ ਗਰੀਬ ਹੈ । ਮੈਂ ਪਠਾਨਕੋਟ ਦੇ ਨੇੜੇ ਚੱਕੀ,

[ਸ਼੍ਰੀ ਰਾਮ ਸਵਰੂਪ ਬਾਗੀ]

ਜੋ ਕਿ ਇਕ ਰਿਵਰ ਹੈ, ਉਸ ਤੇ ਗੁਜ਼ਰਨ ਵਾਲੇ ਨੈਸ਼ਨਲ ਹਾਈਵੇ ਤੋਂ ਟੋਲ–ਟੈਕਸ ਦੀ ਵਸੂਲੀ ਬਾਰੇ ਗੱਲ ਕਰ ਰਿਹਾ ਹਾਂ । ਇਸ ਇਲਾਕੇ ਵਿੱਚ ਇਕ ਬਹੁਤ ਵੱਡੀ ਇੰਡਸਟਰੀ ਹੈ ਜਿਸ ਵਿਚੋਂ ਬਜਰੀ, ਰੋੜੀ ਆਦਿ ਸਾਰਾ ਕੁਝ ਨਿਕਲਦਾ ਹੈ । ਹਜ਼ਾਰਾਂ ਲੋਕ, ਲੋਕ ਹੀ ਨਹੀਂ ਹਜ਼ਾਰਾਂ ਟੱਬਰ ਇਸ ਇੰਡਸਟਰੀ ਵਿੱਚ ਕੰਮ ਕਰਕੇ ਪਲ ਰਹੇ ਹਨ ਕਿਉਂਕਿ ਇਹ 15–20 ਮੀਲ ਦੇ ਏਰੀਏ ਵਿੱਚ ਹੈ । ਇਹ ਇਲਾਕਾ ਇਕ ਪਾਸਿਉਂ ਪੰਜਾਬ ਨਾਲ ਅਤੇ ਦੂਜੇ ਪਾਸਿਉਂ ਹਿਮਾਚਲ ਪ੍ਰਦੇਸ਼ ਨਾਲ ਐਡਜਾਇਨਿੰਗ ਹੈ । ਇਸ ਇੰਡਸਟਰੀ ਤੋਂ ਹੀ ਗਰੀਬ ਲੋਕ ਰੋਟੀ ਕਮਾਉਂਦੇ ਹਨ, ਬੱਚਿਆਂ ਦੇ ਪੇਟ ਪਾਲਦੇ ਹਨ । ਪਠਾਨਕੋਟ ਦੇ ਸਾਰੇ ਟਰੇਡਰਜ਼ ਆਦਿ ਨੂੰ ਜਦੋਂ ਉਹ ਇਸ ਹਾਈਵੇ ਤੋਂ ਗੁਜ਼ਰਦੇ ਹਨ ਤਾਂ ਟੋਲ–ਟੈਕਸ ਭਰਨਾ ਪੈਂਦਾ ਹੈ ਕਿਉਂਕਿ ਇਹ ਇਲਾਕਾ ਗਰੀਬ ਹੈ, ਇਸ ਲਈ ਸੈਂਟਰਲ ਗੌਰਮਿੰਟ ਨੂੰ ਮੁੜ ਕੇ ਰਿਪਰੇਜ਼ੈਂਟ ਕਰਨ ਕਿ ਇਸ ਗੱਲ ਵੱਲ ਗੌਰ ਕੀਤਾ ਜਾਵੇ । ਟੋਲ–ਟੈਕਸ ਉਨ੍ਹਾਂ ਲੋਕਾਂ ਤੇ ਬਹੁਤ ਵੱਡਾ ਬੋਝ ਹੈ । ਕੀ ਇਹ ਇਸ ਸਬੰਧੀ ਸੈਂਟਰਲ ਗੌਰਮਿੰਟ ਨੂੰ ਰਿਪਰਜ਼ੈਂਟ ਕਰਨਗੇ ? ਦੂਸਰੀ ਗੱਲ ਇਹ ਹੈ ਕਿ ਕੀ ਇਹ ਇਸ ਹੈਵੀ ਟੋਲ-ਟੈਕਸ ਦੇ ਰੇਟ ਨੂੰ ਘਟਾਉਣ ਦਾ ਯਤਨ ਕਰਨਗੇ ?

**ਮੰਤਰੀ**: ਇਹ ਤਾਂ ਜੀ ਸੈਂਟਰਲ ਗੌਰਮਿੰਟ ਨੇ ਹੀ ਟੈਕਸ ਲਗਾਇਆ ਹੈ ਅਤੇ ਹੁਣ ਇਹ ਅਮੈਂਡ ਹੋਇਆ ਹੈ । ਇਹ ਟੈਕਸ ਕੋਈ ਜ਼ਿਆਦਾ ਬੋਝ ਨਹੀਂ ਪਾਉਂਦਾ । ਵੱਡੀ ਗੱਲ ਤਾਂ ਇਹ ਹੈ ਕਿ ਜਿਹੜਾ ਪੈਸਾ ਕੁਲੈਕਟ ਹੋਣਾ ਹੈ, ਉਹ ਸਟੇਟ ਗੌਰਮਿੰਟ ਨੂੰ ਹੀ ਉਨ੍ਹਾਂ ਸੜਕਾਂ ਦੀ ਮੇਨਟੀਨੈਂਸ ਲਈ ਜੋ ਨੈਸ਼ਨਲ ਹਾਈਵੇ ਕਹਾਉਂਦੀਆਂ ਹਨ, ਮਿਲ ਜਾਣਾ ਹੈ ਅਤੇ ਇਸ ਵਿੱਚ 12% ਸੈਂਟਰਲ ਗੌਰਮਿੰਟ ਨੇ ਦੇਣਾ ਹੈ ।

---

## OFFICIAL RESOLUTION UNDER ARTICLE 368 OF THE CONSTITUTION OF INDIA RE. RATIFICATION OF THE CONSTITUTION (FORTY-SIXTH AMENDMENT) BILL, 1982.

**Finance Minister** (Doctor Kewal Krishan) : Sir ,I beg to move—

That this House ratifies the amendments to the Constitution of India falling within the purview of the proviso to Clause (2) of article 368 thereof, proposed to be made by the Constitution (Forty-sixth Amendment) Bill, 1982, as passed by the two Houses of Parliament.

**Mr. Speaker**: Motion moved—

That this House ratifies the amendments to the Constitution of India falling within the purview of the proviso to Clause (2) of article 368 thereof, proposed to be made by the Constitution (Forty-sixth Amendment) Bill, 1982, as passed by the two Houses of Parliament.

**ਵਿੱਤ ਮੰਤਰੀ** : ਇਹ ਅਮੈਂਡਮੈਂਟ ਹੈ ਜੀ ਜਿਹੜੀ ਪਾਰਲੀਮੈਂਟ ਦੇ ਦੋਨਾਂ ਹਾਉਸਾਂ ਨੇ, ਲੋਕ ਸਭਾ ਨੇ ਅਤੇ ਰਾਜ ਸਭਾ ਨੇ, ਪਾਸ ਕੀਤੀ ਹੈ । ਇਸ ਰਾਹੀਂ ਕਿਸੇ ਦੀ ਕੰਸਾਈਨਮੈਂਟ ਚਾਹੇ ਕਿਥੇ ਵੀ ਹੋਵੇ, ਜੇ ਉਸ ਦੀਆਂ ਬਰਾਂਚਾਂ ਬੰਬਈ, ਯੂ.ਪੀ. ਜਾਂ ਕਿਧਰੇ ਹੋਰ ਹਨ, ਤਾਂ ਵੀ ਇਸ ਦੇ ਪਾਸ ਕਰਨ ਨਾਲ ਸੈਂਟਰਲ ਸੇਲਜ਼ ਟੈਕਸ ਲੱਗ ਜਾਵੇਗਾ । ਦੂਸਰਾ ਹੋਟਲਜ਼ ਆਦਿ ਦੀਆਂ ਚੀਜ਼ਾਂ ਤੇ ਵੀ ਇਹ ਲੱਗੇਗਾ । ਇਸ ਸੇਲਜ਼ ਟੈਕਸ ਨਾਲ ਕੋਈ 2–3 ਕਰੋੜ ਰੁਪਏ ਦੀ ਆਮਦਨ ਹੋ ਜਾਵੇਗੀ । ਇਹ ਇਸ ਦੇ ਪਾਸ ਕਰਨ ਦੇ ਫਾਇਦੇ ਹਨ ।

## OFFICIAL RESOLUTION UNDER ARTICLE 368 OF THE CONSTITUTION OF INDIA RE. RATIFICATION OF THE CONSTITUTION (FORTY-SIXTH AMENDMENT) BILL, 1982

**Mr. Speaker** : Question is—

That this House ratifies the amendments to the Constitution of India failing within the purview of the proviso to clause (2) of article 368 thereof, proposed to be made by the Constitution (Forty-sixth Amendment) Bill, 1982, as passed by the two Houses of Parliament.

*The motion was carried unanimously.*

---

## OFFICIAL RESOLUTION UNDER ARTICLE 252 OF THE CONSTITUTION OF INDIA RE. LEVY OF ESTATE DUTY IN RESPECT OF AGRICULTURAL LAND

**Revenue Minister** (Sardar Gurdarshan Singh) Sir, : I beg to move that :—

WHEREAS by resolution passed in pursuance of article 252 of the Constitution the levy of estate duty in respect of agricultural land in the State of Punjab is governed by the Estate Duty Act, 1953 (34 of 1953) passed by Parliament;

AND WHEREAS by like resolution the amendments made to the Estate Duty Act, 1953 (34 of 1953) by Act 17 of 1954, Act 41 of 1954, Act 36 of 1957 and Act 33 of 1958 passed by Parliament stand adopted for the State of Punjab ;

AND WHEREAS the aforesaid Act 34 of 1953 has further been amended by the Estate Duty (Amendment) Act 1982 (31 of 1982) passed by Parliament ;

AND WHEREAS it appears to this Assembly to be desirable that matters specified in the Estate Duty (Amendment) Act, 1982 (31 of 1982) in so far as they relate to estate duty in respect of agricultural land should be adopted for the State of Punjab;

NOW, THEREFORE, this Assembly hereby resolves in pursuance of article 252 of the Constitution that the matters aforesaid in so far as they are matters with respect to which Parliament has no power to make laws for the State may be regulated in the State by Parliament by law and accordingly the Estate Duty (Amendment) Act, 1982 (31 of 1982) may be adopted for the State of Punjab.

ਸਪੀਕਰ ਸਾਹਿਬ, ਇਹ ਮਤਾ ਐਸਟੇਟ ਡਿਊਟੀ ਬਾਬਤ ਹੈ । ਕਿਉਂਕਿ ਇਸ ਤੇ ਪੰਜਾਬ ਦਾ ਆਪਣਾ ਰਾਈਟ ਹੈ ਔਰ ਪੰਜਾਬ ਜਦੋਂ ਤਕ ਇਸ ਨੂੰ ਅਡਾਪਟ ਨਹੀਂ ਕਰਦਾ ਇਹ ਐਗਰੀਕਲਚਰਲ ਲੈਂਡ ਤੇ ਲਾਗੂ ਨਹੀਂ ਹੋ ਸਕਦਾ । ਪੰਜਾਬ ਦੀ ਜ਼ਮੀਨ ਦੀ ਕੀਮਤ ਵੱਧ ਰਹੀ ਹੈ । ਹੁਣ ਵੈਸੇ ਵੀ ਇਸ ਨੂੰ ਅਡਾਪਟ ਕਰਨ ਵਿਚ ਕਾਫੀ ਦੇਰੀ ਹੋ ਚੁਕੀ ਹੈ । ਪ੍ਰਾਪਰਟੀ ਦੀ ਵੈਲਿਊ ਵੀ ਐਨਹਾਂਸ ਹੋ ਗਈ ਹੈ । ਸੈਂਟਰ ਨੇ ਵੀ ਡੇਢ ਲਖ ਤੱਕ ਛੋਟ ਦਿਤੀ ਹੈ । ਸਾਰੇ ਹਿੰਦੁਸਤਾਨ ਨੇ ਇਸ ਤੋਂ ਬੈਨੀਫਿਟ ਉਠਾਇਆ ਹੈ ਅਤੇ ਸਾਨੂੰ ਵੀ ਇਸ ਛੋਟ ਤੋਂ ਜ਼ਿਆਦਾ ਤੋਂ ਜ਼ਿਆਦਾ ਬੈਨੀਫਿਟ ਉਠਾਉਣਾ ਚਾਹੀਦਾ ਹੈ ।

**Mr. Speaker** : Motion moved that—

WHEREAS by resolution passed in pursuance of article 252 of the Constitution the levy of estate duty in respect of agricultural land in the State of Punjab is governed by the Estate Duty Act, 1953 (34 of 1953) passed by Parliament;

AND WHEREAS by like resolution the amendments made to the Estate Duty Act, 1953 (34 of 1953) by Act 17 of 1954, Act 41 of

[Mr. Speaker]

1954, Act 36 of 1957 and Act 33 of 1958 passed by Parliament stand adopted for the State of Punjab;

AND WHEREAS the aforesaid Act 34 of 1953 has further been amended by the Estate Duty (Amendment) Act, 1982 (31 of 1982) passed by Parliament;

AND WHEREAS it appears to this Assembly to be desirable that matters specified in the Estate Duty (Amendment) Act, 1982 (31 of 1982) in so far as they relate to estate duty in respect of agricultural land should be adopted for the State of Punjab.

NOW, THEREFORE, this Assembly hereby resolves in pursuance of article 252 of the Constitution that the matters aforesaid in so far as they are matters with respect to which Parliament has no power to make laws for the State may be regulated in the State by Parliament by law and accordingly the Estate Duty (Amendment) Act, 1982 (31 of 1982) may be adopted for the State of Punjab.

**Mr. Speaker** : Question is that—

WHEREAS by resolution passed in pursuance of article 252 of the Constitution the levy of estate duty in respect of agricultural land in the State of Punjab is governed by the Estate Duty Act, 1953 (34 of 1953) passed by Parliament;

AND WHEREAS by like resolution the amendments made to the Estate Duty Act, 1953 (34 of 1953) by Act 17 of 1954, Act 41 of 1954, Act 36 of 1957 and Act 33 of 1958 passed by Parliament stand adopted for the State of Punjab;

AND WHEREAS the aforesaid Act 34 of 1953 has further been amended by the Estate Duty (Amendment) Act, 1982 (31 of 1982) passed by Parliament;

AND WHEREAS it appears to this Assembly to be desirable that matters specified in the Estate Duty (Amendment) Act, 1982 (31 of 1982) in so far as they relate to estate duty in respect of agricultural land should be adopted for the State of Punjab;

NOW, THEREFORE, this assembly hereby resolves in pursuance of article 252 of the Constitution that the matters aforesaid in so far as they are matters with respect to which Parliament has no power to make laws for the State may be regulated in the State by Parliament by law and accordingly the Estate Duty (Amendment) Act, 1982 (31 of 1982) may be adopted for the State of Punjab.

*The motion was carried unanimously.*

## LEGISLATIVE BUSINESS

## RESOLUTION UNDER ARTICLE 213 (2) (a) OF THE CONSTITUTION OF INDIA DISAPPROVING THE PUNJAB AGRICULTURAL PRODUCE MARKETS (AMENDMENT) ORDINANCE, 1982 (PUNJAB ORDINANCE NO. 3 OF 1982)

**and**

## THE PUNJAB AGRICULTURAL PRODUCE MARKETS (SECOND AMENDMENT) BILL, 1982.

**Comrade Sarwan Singh Cheema** (Nurmahal) : Sir, I beg to move—

That this House disapproves the Punjab Agricultural Produce Markets (Amendment) Ordinance, 1982 (Punjab Ordinance No. 3 of 1982)

ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ 5 ਸਾਲ ਤੋਂ ਹੋਰ ਮਿਆਦ ਵਧਾਉਣ ਦੀ ਕੋਈ ਲੋੜ ਨਹੀਂ ਹੈ। ਇਹ ਮਿਆਦ ਵਧਾਉਣ ਦੀ ਬਜਾਏ ਸਾਨੂੰ ਚੋਣਾਂ ਕਰਾਉਣੀਆਂ ਚਾਹੀਦੀਆਂ ਹਨ। ਮਾਰਕੀਟ ਕਮੇਟੀਆਂ ਦੇ ਮੈਂਬਰ ਨਾਮੀਨੇਟ ਨਹੀਂ ਕਰਨੇ ਚਾਹੀਦੇ। ਸਪੀਕਰ ਸਾਹਿਬ, ਇਹ ਬਿਲ ਸਿਲੈਕਟ ਕਮੇਟੀ ਦੇ ਸਪੁਰਦ ਕਰਨਾ ਚਾਹੀਦਾ ਹੈ ਤਾਕਿ ਇਸ ਨੂੰ ਉਥੇ ਸਾਰੇ ਪਾਸਿਆਂ ਤੋਂ ਚੰਗੀ ਤਰ੍ਹਾਂ ਵਿਚਾਰਿਆ ਜਾਵੇ ਅਤੇ ਫਿਰ ਇਸ ਨੂੰ ਇਥੇ ਲਿਆਂਦਾ ਜਾਵੇ। ਅਸੀਂ ਅਖਬਾਰਾਂ ਵਿਚ ਪੜ੍ਹ ਰਹੇ ਹਾਂ ਕਿ ਮਾਰਕਿਟ ਕਮੇਟੀਆਂ ਵਲੋਂ ਕਿਸਾਨ ਉਤੇ ਫ਼ੀਸ ਲਗਾਈ ਜਾ ਰਹੀ ਹੈ। ਜੇ ਕਿਸਾਨ ਸੌ ਰੁਪਏ ਦੀ ਫਸਲ ਮੰਡੀ ਵਿਚ ਲਿਆਉਂਦਾ ਹੈ ਤਾਂ ਉਸ ਕੋਲੋਂ 1 ਰੁਪਿਆ ਮਾਰਕੀਟ ਕਮੇਟੀ ਵਾਲੇ ਕੱਟ ਲੈਣਗੇ। ਇਹ ਗਲਤ ਤਰੀਕਾ ਹੋਵੇਗਾ। ਇਸ ਤਰ੍ਹਾਂ ਇਹ ਕਿਸਾਨ ਦੇ ਸਿਰ ਤੇ ਭਾਰ ਹੋਵੇਗਾ। ਮਾਰਕਿਟ ਕਮੇਟੀਆਂ ਕਿਸਾਨ ਲਈ ਕੁਝ ਨਹੀਂ ਕਰ ਰਹੀਆਂ। ਉਥੇ ਕਿਸਾਨ ਦੇ ਗੱਡੇ ਖੜ੍ਹੇ ਕਰਨ ਲਈ ਥਾਂ ਨਹੀਂ ਹੈ, ਡੰਗਰਾਂ ਦੇ ਖੜ੍ਹੇ ਕਰਨ ਲਈ ਥਾਂ ਨਹੀਂ ਹੈ।

**Mr. Speaker :** Motion moved—

> That this House disapproves the Punjab Agricultural Produce Markets (Amendment) Ordinance, 1982 (Punjab Ordinance No. 3 of 1982).

**Agriculture Minister** (Chaudhri Kanshi Ram) : Sir, I beg to introduce the Punjab Agricultural Produce Markets (Second Amendment) Bill, 1982.

Sir, I also beg to move—

> That the Punjab Agricultural Produce Markets (Second Amendment Bill, be taken into consideration at once.

**Mr. Speaker :** Motion moved—

> That the Punjab Agricultural Produce Markets (Second Amendment) Bill be taken into consideration at once.

The practice in the past has been that the resolution disapproving the Ordinance and the Bill seeking replacement of the Ordinance are discussed together though voting takes place on each item separately. If the House agrees, the resolution disapproving the Ordinance and the Bill be discussed together.

(*Voices* : Yes, yes.)

**Mr. Speaker :** Both these motions will be discussed together.

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜਿਹੜਾ ਬਿਲ ਹੈ ਇਹ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ ਤਾਕਿ ਇਸ ਬਿਲ ਨੂੰ ਚੰਗੀ ਤਰ੍ਹਾਂ ਵਿਚਾਰਿਆ ਜਾ ਸਕੇ ਅਤੇ ਫਿਰ ਇਹ ਬਿਲ ਇਥੇ ਆਵੇ। ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕਰ ਰਿਹਾ ਸੀ, ਅਸੀਂ ਅਖਬਾਰਾਂ ਵਿਚ ਪੜ੍ਹਿਆ ਹੈ ਕਿ ਮਾਰਕੀਟ

[ਕਾਮਰੇਡ ਸਰਵਣ ਸਿੰਘ ਚੀਮਾ]

ਕਮੇਟੀਆਂ ਕਿਸਾਨਾਂ ਕੋਲੋਂ ਸੌ ਰੁਪਏ ਦੀ ਫਸਲ ਪਿਛੇ 1 ਰੁਪਿਆ ਕੱਟਣਗੀਆਂ। ਇਹ ਨਵਾਂ ਟੈਕਸ ਹੈ। ਜੇ ਕਿਸਾਨ ਦੀ ਸੌ ਰੁਪਏ ਦੀ ਫਸਲ ਹੈ ਤਾਂ ਉਸਦਾ ਇਕ ਰੁਪਿਆ ਕੱਟ ਕੇ ਉਸ ਦੇ ਪੱਲੇ 99 ਰੁਪਏ ਪੈਣਗੇ। ਇਸ ਤਰ੍ਹਾਂ 1 ਰੁਪਿਆ ਮਾਰਕਿਟ ਕਮੇਟੀ ਦੇ ਰਾਹੀਂ ਗੌਰਮਿੰਟ ਲੈ ਜਾਵੇਗੀ ਜਿਹੜਾ ਕਿਸਾਨ 1000 ਰੁਪਏ ਦੀ ਫਸਲ ਸੁਟੇਗਾ ਉਸ ਦੇ 10 ਰੁਪਏ ਕੱਟੇ ਜਾਣਗੇ। ਇਸ ਤਰ੍ਹਾਂ ਇਹ ਟੈਕਸ ਵੱਧਦਾ ਵੱਧਦਾ ਬਹੁਤ ਜ਼ਿਆਦਾ ਬਣ ਜਾਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਮਾਰਕਿਟ ਕਮੇਟੀਆਂ ਦੀਆ ਚੋਣਾਂ ਕਰਾਓ ਤਾਕਿ ਉਹ ਚੰਗੀ ਤਰ੍ਹਾਂ ਕੰਮ ਕਰ ਸਕਣ। ਮਾਰਕਿਟ ਕਮੇਟੀ ਕੋਲ ਟਰਾਲੀਆਂ ਅਤੇ ਗੱਡੇ ਖੜ੍ਹੇ ਕਰਨ ਲਈ ਥਾਂ ਨਹੀਂ ਹੈ। ਉਥੇ ਫਸਲ ਸੁਟਣ ਲਈ ਥਾਂ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀਆਂ ਕਿਸਾਨਾਂ ਲਈ ਕੀ ਕਰ ਰਹੀਆਂ ਹਨ? ਕਿਸਾਨਾਂ ਤੇ ਐਵੇਂ ਇਤਨਾ ਭਾਰ ਪਾਇਆ ਜਾ ਰਿਹਾ ਹੈ। ਮੈਂ ਤੁਹਾਨੂੰ ਪੱਛਮੀ ਬੰਗਾਲ ਦੀ ਗੱਲ ਦੱਸਦਾ ਹਾਂ ਕਿ ਉਥੇ ਜਿਹੜਾ ਕਿਸਾਨ 5 ਮੀਲ ਦੀ ਦੂਰੀ ਤੋਂ ਆਪਣੀ ਫਸਲ ਮੰਡੀ ਵਿਚ ਲਿਆਉਂਦਾ ਹੈ ਤਾਂ ਉਸ ਨੂੰ ਕੁਇੰਟਲ ਮਗਰ 5 ਰੁਪਏ ਵੱਧ ਦਿਤੇ ਜਾਂਦੇ ਹਨ ਪਰ ਸਾਡੇ ਇਥੇ ਇਸ ਦੇ ਉਲਟ ਕਿਸਾਨਾਂ ਤੇ ਟੈਕਸ ਲਗਾ ਰਹੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਵਿਚ ਥੱਲੇ ਤੋਂ ਉਪਰ ਤਕ ਚੋਣਾਂ ਕਰਾਓ। ਇਹ ਬਿਲ ਸਿਲੈਕਟ ਕਮੇਟੀ ਦੇ ਸਪੁਰਦ ਹੋਣਾ ਚਾਹੀਦਾ ਹੈ।

**ਕਾਮਰੇਡ ਸੱਘੜ ਸਿੰਘ** (ਨਿਹਾਲ ਸਿੰਘ ਵਾਲਾ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਲ ਤਾਂ ਉਹ ਲਿਆਉਣਾ ਚਾਹੀਦਾ ਸੀ ਜਿਸ ਦੀ ਖਾਤਰ ਸੁਪਰੀਮ ਕੋਰਟ ਨੇ ਬੈਨ ਲਾ ਦਿਤਾ ਹੈ ਕਿ ਮਾਰਕਿਟ ਕਮੇਟੀਆਂ ਦਾ ਪੈਸਾ ਸੜਕਾਂ ਤੇ ਖਰਚ ਨਹੀਂ ਹੋ ਸਕਦਾ ਅਤੇ ਨਾ ਮਾਰਕਿਟ ਕਮੇਟੀਆਂ ਦਾ ਪੈਸਾ ਉਨ੍ਹਾਂ ਲੋਕਾਂ ਨੂੰ ਦਿਤਾ ਜਾਣਾ ਹੈ ਜਿਨ੍ਹਾਂ ਦੇ ਅੰਗ ਕੱਟੇ ਜਾਂਦੇ ਹਨ ਜਾਂ ਮਾਰੇ ਜਾਂਦੇ ਹਨ। ਸਪੀਕਰ ਸਾਹਿਬ, ਇਹ ਬਿਲ ਬੇਲੋੜਾ ਹੈ, ਇਸ ਦੀ ਲੋੜ ਨਹੀਂ ਹੈ। ਮਾਰਕਿਟ ਕਮੇਟੀਆਂ ਦੇ ਚੇਅਰਮੈਨ ਸਾਡੇ ਤੇ ਥੋਪੇ ਜਾਂਦੇ ਹਨ, ਉਹ ਲੋਕਾਂ ਲਈ, ਮੰਡੀਆਂ ਲਈ ਕੁਝ ਨਹੀਂ ਸੋਚ ਸਕਦੇ। ਇਸ ਦੀ ਮਿਆਦ ਵਧਾਉਣ ਦਾ ਕੋਈ ਫਾਇਦਾ ਨਹੀਂ ਹੈ। ਜੇ ਮੈਜਾਰਟੀ ਨਾਲ ਇਸ ਨੂੰ ਪਾਸ ਕਰਨਾ ਹੈ ਤਾਂ ਬੇਸ਼ੱਕ ਕਰ ਲਓ ਪਰ ਅਸੀਂ ਇਸ ਨਾਲ ਐਗਰੀ ਨਹੀਂ ਕਰਦੇ। ਇਹ ਬਿਲ ਜਿਹੜਾ ਹੈ ਇਹ ਲੋਕਾਂ ਦੇ ਹਿੱਤ ਵਿਚ ਨਹੀਂ ਜਾਂਦਾ। ਜਿਵੇਂ ਮੇਰੇ ਸਾਥੀ ਨੇ ਰਾਏ ਦਿਤੀ ਹੈ, ਇਸ ਨੂੰ ਸਿਲੈਕਟ ਕਮੇਟੀ ਵਿਚ ਭੇਜਿਆ ਜਾਵੇ। ਮਾਰਕਿਟ ਕਮੇਟੀਆਂ ਵਿਚ ਜਿਹੜੇ ਚੇਅਰਮੈਨ ਆਏ ਹਨ, ਇਸ ਬਾਰੇ ਤੁਹਾਡੇ ਨੋਟਿਸ ਵਿਚ ਤੁਹਾਡੀ ਪਾਰਟੀ ਦੇ ਹੀ ਮੈਂਬਰ ਸਾਹਿਬਾਨ ਨੇ ਲਿਆਂਦਾ ਹੋਣਾ ਹੈ ਕਿ ਉਨ੍ਹਾਂ ਵਿਚ ਕੁਝ ਇਹੋ ਜਿਹੇ ਬੰਦੇ ਆਏ ਹਨ ਜਿਨ੍ਹਾਂ ਨੂੰ ਮੇਰਾ ਖਿਆਲ ਹੈ ਕਿ ਪਿੰਡ ਦੇ ਲੋਕੀਂ ਸਰਪੰਚ ਜਾਂ ਪੰਚ ਚੁਣਨ ਲਈ ਤਿਆਰ ਨਹੀਂ ਮਗਰ ਉਨ੍ਹਾਂ ਨੂੰ ਚੇਅਰਮੈਨ ਬਣਾ ਕੇ ਸਾਰੇ ਬਲਾਕ ਦੇ ਅਧਿਕਾਰ ਦੇ ਦਿਤੇ ਹਨ। ਮੈਨੂੰ ਦੱਸਿਆ ਗਿਆ ਹੈ ਕਿ ਇਕ ਚੇਅਰਮੈਨ ਇਹੋ ਜਿਹਾ ਬਣਿਆ ਹੈ ਜਿਹੜਾ ਸਰਪੰਚੀ ਤੋਂ ਸਸਪੈਂਡ ਹੋਇਆ ਹੈ। ਇਸ ਤਰ੍ਹਾਂ ਦੇ ਇਨ੍ਹਾਂ ਨੇ ਚੇਅਰਮੈਨ ਬਣਾਏ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿਲ ਦੀ ਲੋੜ ਨਹੀਂ ਹੈ। ਇਨ੍ਹਾਂ ਨੂੰ ਅਜਿਹਾ ਬਿਲ ਲਿਆਉਣਾ ਚਾਹੀਦਾ ਸੀ ਜਿਸ ਨਾਲ ਲੋਕਾਂ ਨੂੰ ਕੁਝ ਰਾਹਤ ਮਿਲਦੀ। ਇਸ ਬਿਲ

ਨੂੰ ਸਿਲੈਕਟ ਕਮੇਟੀ ਨੂੰ ਭੇਜ ਦਿਤਾ ਜਾਵੇ ਅਤੇ ਫਿਰ ਇਸ ਨੂੰ ਇਥੇ ਸੋਧ ਕੇ ਲਿਆਂਦਾ ਜਾਵੇ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀਆ (ਫਗਵਾੜਾ, ਐਸ. ਸੀ.) :** ਸਪੀਕਰ ਸਾਹਿਬ, ਇਸ ਬਿਲ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਗਿਆ ਹੈ ਕਿ ਇਹ ਆਰਡੀਨੈਂਸ ਸੀ ਅਤੇ ਆਰਡੀਨੈਂਸ ਦੀ ਜਗ੍ਹਾ ਇਸ ਬਿਲ ਨੇ ਲੈਣੀ ਹੈ । ਸਪੀਕਰ ਸਾਹਿਬ, ਇਹ ਐਂਵੇ ਖਦਸ਼ਾ ਜ਼ਾਹਿਰ ਕਰਦੇ ਹਨ ਕਿ ਇਹ ਹੋ ਜਾਵੇਗਾ, ਉਹ ਹੋ ਜਾਵੇਗਾ । ਇਥੇ ਕਾਮਰੇਡ ਨੇ ਕਿਹਾ ਸੀ ਕਿ 1 ਰੁਪਿਆ ਕਿਸਾਨਾਂ ਤੇ ਬੋਝ ਪੈ ਜਾਵੇਗਾ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਕਣਕ ਦਾ ਭਾਅ ਕਿਸਾਨ ਨੂੰ 142 ਰੁਪਏ ਦਿਤਾ ਗਿਆ । ਜੇ ਸਰਕਾਰ ਕਣਕ ਆਪ ਨਾ ਖਰੀਦਦੀ ਅਤੇ ਕਿਸਾਨ ਨੂੰ 142 ਰੁਪਏ ਭਾਅ ਨਾ ਦਿੰਦੀ ਅਤੇ ਜੇ ਪ੍ਰਾਈਵੇਟ ਟਰੇਡਰਜ਼ ਕਣਕ ਖਰੀਦਦੇ ਤਾਂ ਕਿਸਾਨ ਨੂੰ 142 ਰੁਪਏ ਦੀ ਬਜਾਏ 50 ਰੁਪਏ ਮਿਲਣੇ ਸਨ । ਸਪੀਕਰ ਸਾਹਿਬ, ਕਰੋੜਾਂ ਰੁਪਏ ਦੀ ਸਬਸਿਡੀ ਕਿਸਾਨਾਂ ਨੂੰ ਦਿਤੀ ਗਈ ਹੈ ਪਰ ਇਸ ਗੱਲ ਦਾ ਇਨ੍ਹਾਂ ਨੇ ਜ਼ਿਕਰ ਨਹੀਂ ਕੀਤਾ । ਜੇ ਇਕ ਰੁਪਿਆ ਟੈਕਸ ਲਾ ਦਿਤਾ ਤਾਂ ਉਸ ਬਾਰੇ ਬਹੁਤ ਕੁਝ ਕਿਹਾ ਗਿਆ ।

ਇਸ ਸਰਕਾਰ ਨੇ 142/– ਰੁਪਏ ਕਣਕ ਖਰੀਦੀ । ਮੈਂ ਇਹ ਬੇਨਤੀ ਕਰਾਂਗਾ ਕਿ ਇਹ ਬਿਲ ਸਿਰਫ਼ ਇਕ ਮਹੀਨੇ ਦੀ ਮਿਆਦ ਵਧਾਉਣ ਬਾਰੇ ਹੈ ਇਸ ਨੂੰ ਪਾਸ ਕਰ ਦਿਤਾ ਜਾਵੇ । ਇਹ ਅੱਛਾ ਬਿਲ ਹੈ ।

**ਖੇਤੀ ਬਾੜੀ ਮੰਤਰੀ** (ਚੌਧਰੀ ਕਾਂਸ਼ੀ ਰਾਮ): ਗੱਲ ਤਾਂ ਸਿਰਫ਼ ਏਨੀ ਹੈ ਕਿ 60 ਮਹੀਨਿਆਂ ਦੀ ਬਜਾਏ 61 ਮਹੀਨੇ ਕਰਕੇ ਇਕ ਮਹੀਨੇ ਦੀ ਮਿਆਦ ਦਾ ਵਾਧਾ ਕਰਨ ਬਾਰੇ ਆਰਡੀਨੈਂਸ ਹੈ । ਇਹ ਐਵੇਂ ਗੱਲਾਂ ਕਰਦੇ ਹਨ । ਇਹ ਏਥੇ ਦੇ ਹੀ ਰਹਿਣ ਵਾਲੇ ਹਨ ਏਥੇ ਦੇ ਹੀ ਐਮ.ਐਲ.ਏ. ਹਨ । ਇਨ੍ਹਾਂ ਦੇ ਜਿਹੜੇ ਪਰਚੇਜ਼ਿੰਗ ਸੈਂਟਰ ਹਨ ਉਹ ਦੋ ਤਿੰਨ ਕਿਲੋਮੀਟਰ ਦੇ ਅੰਦਰ ਅੰਦਰ ਹੀ ਹਨ ਅਤੇ ਇਸ ਤੋਂ ਦੂਰ ਸਰਕਾਰ ਇਨ੍ਹਾਂ ਨੂੰ ਜਾਣ ਦਾ ਕਸ਼ਟ ਨਹੀਂ ਹੋਣ ਦਿੰਦੀ । ਇਸਦੀ ਇਹ ਕੋਈ ਤਾਰੀਫ਼ ਨਹੀਂ ਕਰਦੇ ਸਗੋਂ ਪੱਛਮੀ ਬੰਗਾਲ ਵਾਲਿਆਂ ਦਾ ਰੈਫਰੈਂਸ ਦਿੰਦੇ ਹਨ । ਇਹਨਾਂ ਦੀ ਤਾਂ ਉਹ ਗੱਲ ਹੈ ਕਿ ਖਾਣਾ ਪੀਣਾ ਖਸਮ ਦਾ ਗੁਣ ਗਾਣੇ ......ਦੇ । ਇਸ ਦਾ ਮੈਂ ਨਾਮ ਨਹੀਂ ਲੈਂਦਾ ।

**Mr. Speaker** : Question is—

> That this House disapproves the Punjab Agricultural Produce Markets (Amendment) Ordinance No. 3 of 1982.

*The Motion was lost.*

**Mr Speaker** : Question is—

> That the Punjab Agricultural Produce Markets (Second Amendment) Bill be taken into consideration at once.

*The Motion was carried.*

**Mr. Speaker**: Now the House will consider the Bill Clause by Clause.

**Sub-Clause (2) of Clause 1**

**Mr. Speaker**: Question is—

That Sub-Clause (2) of Clause 1 stand part of the Bill.

*The Motion was carried.*

**Clause 2**

**Mr. Speaker**: Question is—

That Clause 2 stand part of the Bill.

*The Motion was carried.*

**Clause 3**

**Mr. Speaker**: Question is—

That Clause 3 stand part of the Bill.

*The Motion was carried.*

**Sub-Clause (I) of Clause I**

**Mr. Speaker**: Question is—

That Sub-Clause (1) of Clause 1 stand part of the Bill.

*The Motion was carried.*

**Title**

**Mr. Speaker**: Question is—

That Title be the Title of the Bill.

*The Motion was carried.*

**Agriculture Minister** (Chaudhri Kanshi Ram): Sir, I beg to move—

That the Punjab Agricultural Produce Markets (Second Amendment) Bill be passed.

**Mr. Speaker**: Motion moved—

That the Punjab Agricultural Produce Markets (Second Amendment) Bill be passed.

**Mr. Speaker**: Question is—

That the Punjab Agricultural Produce Markets (Second Amendment) Bill be passed.

*The Motion was carried.*

---

## THE PUNJAB BORSTAL (AMENDMENT) BILL, 1982

**Finance Minister** (Docter Kewal Krishan): Sir, I beg to introduce the Punjab Borstal (Amendment) Bill.

Sir, I also beg to move—

That the Punjab Borstal (Amendment) Bill be taken into consideration at once.

**Mr. Speaker**: Motion moved—

That the Punjab Borstal (Amendment) Bill be taken into consideration at once.

**ਮਾਸਟਰ ਬਾਬੂ ਸਿੰਘ** (ਰਾਮਪੁਰਾਫੂਲ): ਇਹ ਸਾਡੇ ਸਾਥੀਆਂ ਨੂੰ ਪਤਾ ਨਹੀਂ ਕੀ ਹੁੰਦਾ ਹੈ ਜਦੋਂ ਅਸੀਂ ਖੜੇ ਹੁੰਦੇ ਹਾਂ ਤਾਂ ਇਹ ਡਰ ਜਾਂਦੇ ਹਨ ਕਿ ਪਤਾ ਨਹੀਂ ਸਾਡੇ ਖਿਲਾਫ ਹੀ ਬੋਲੇਗਾ। ਸੋ ਡਰਨ ਦੀ ਕੋਈ ਲੋੜ ਨਹੀਂ, ਮੈਂ ਤੁਹਾਡੇ ਹੱਕ ਵਿਚ ਹੀ ਬੋਲਣ ਲੱਗਾ ਹਾਂ। ਸਪੀਕਰ ਸਾਹਿਬ, ਅਸੀਂ ਤਾਂ ਇਸ ਕੰਮ ਵਿੱਚ ਪਿੱਛੇ ਰਹਿ ਗਏ ਹਾਂ, ਹਰਿਆਣੇ ਵਾਲੇ ਨੰਬਰ ਲੈ ਗਏ ਹਨ। ਮੈਂ ਦੱਸ ਦੇਣਾ ਚਾਹੁੰਦਾ ਹਾਂ ਚਤਰੱਥ ਸਾਹਿਬ ਜ਼ਰੂਰ ਸੁਣ ਲੈਣ ਕਿ ਜਿੱਥੇ ਸਾਡਾ ਬੋਰਸਟਲ ਇੰਸਟੀਚਿਊਸ਼ਨਜ਼ ਦਾ ਮਸਲਾ ਹੈ ਉਥੇ ਮੈਂ ਸਮਝਦਾ ਹਾਂ ਕਿ ਦੂਜੇ ਬੰਦੇ ਜਾਂ ਬੱਚੇ ਜਾਂ ਜਿਹੜੇ 16—18 ਸਾਲ ਤੋਂ ਉਪਰ ਉਮਰ ਦੇ ਹਨ ਜਿਨ੍ਹਾਂ ਨੂੰ ਅਡੱਲਟ ਕਹਿੰਦੇ ਹਨ ਇਹ ਕਿਸੇ ਹੋਰ ਸਟੇਟ ਦੇ ਸਾਡੀਆਂ ਜੇਲ੍ਹਾਂ ਵਿੱਚ ਬੈਠੇ ਹੁੰਦੇ ਹਨ, ਜੇ ਅਸੀਂ ਇਹਨਾਂ ਨੂੰ ਆਪਣੇ ਆਪਣੇ ਸੂਬੇ ਦੀਆਂ ਸਬੰਧਤ ਜੇਲ੍ਹਾਂ ਵਿੱਚ ਭੇਜ ਦੇਈਏ ਤਾਂ ਠੀਕ ਹੈ, ਨਹੀਂ ਤਾਂ ਇਹਨਾਂ ਨੂੰ ਬਹੁਤ ਮੁਸ਼ਕਲਾਂ ਆਉਂਦੀਆਂ ਹਨ। ਜੇ ਕੋਈ ਉਧਰ ਦਾ ਆਦਮੀ ਏਧਰ ਆ ਕੇ ਮਰਡਰ ਕਰਦਾ ਹੈ ਤਾਂ ਉਹ ਏਧਰ ਹੀ ਫਸ ਜਾਂਦਾ ਹੈ ਅਤੇ ਜੇ ਏਧਰ ਦਾ ਕਿਸੇ ਹੋਰ ਸਟੇਟ ਵਿੱਚ ਅਜਿਹਾ ਜਾ ਕਰਦਾ ਹੈ ਤਾਂ ਉਹ ਉਧਰ ਫਸ ਜਾਂਦਾ ਹੈ। ਇਸ ਤਰ੍ਹਾਂ ਉਹਨਾਂ ਦੇ ਮਾਂ-ਬਾਪ ਉਹਨਾਂ ਨੂੰ ਛੇਤੀ ਨਹੀਂ ਮਿਲ ਸਕਦੇ। ਬੱਚਿਆਂ ਦੇ ਕੇਸਾਂ ਵਿਚ ਬੜੀਆਂ ਪਰਾਬਲਮਜ਼ ਹੁੰਦੀਆਂ ਹਨ। ਇਸ ਲਈ ਬਿਲ ਵਿੱਚ ਇਹ ਵੀ ਸ਼ਾਮਲ ਕਰ ਲੈਣਾ ਚਾਹੀਦਾ ਹੈ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਸਪੀਕਰ ਸਾਹਿਬ, ਜਿਸ ਤਰ੍ਹਾਂ ਮਾਸਟਰ ਬਾਬੂ ਸਿੰਘ ਹੋਰਾਂ ਨੇ ਕਿਹਾ ਹੈ ਇਹ ਠੀਕ ਹੈ। ਕਿਸੇ ਨੇ ਕਿਸੇ ਹੋਰ ਸਟੇਟ ਵਿੱਚ ਮਰਡਰ ਆਦਿ ਕੀਤਾ ਹੋ ਸਕਦਾ ਹੈ। ਜੋ ਛੋਟੇ ਬੱਚੇ ਜਿਹੜੇ ਦੂਸਰੀਆਂ ਜੇਲ੍ਹਾਂ ਵਿੱਚ ਹਨ ਉਹ ਏਥੇ ਆ ਜਾਣ ਅਤੇ ਇਸੇ ਤਰ੍ਹਾਂ ਹੀ ਭੇਜਣ ਵਾਸਤੇ ਇਹ ਬਿਲ ਹੈ। ਮੈਂ ਇਹਨਾਂ ਦਾ ਮਸ਼ਕੂਰ ਹਾਂ। ਜਿਹੜੀ ਇਹਨਾਂ ਦੀ ਤਜਵੀਜ਼ ਹੈ ਇਸ ਨੂੰ ਕਿਸੇ ਤਰਾਂ ਹੋਰ ਵਿਚਾਰਿਆ ਜਾ ਸਕਦਾ ਹੈ ਪਰ ਇਸ ਵਿੱਚ ਸ਼ਾਮਲ ਨਹੀਂ ਕੀਤਾ ਜਾ ਸਕਦਾ।

**Mr. Speaker**: Question is—

That the Punjab Borstal (Amendment) Bill be taken into consideration at once.

*The Motion was carried.*

**Mr. Speaker**: Now the House will consider the Bill Clause by Clause.

**Clause 2**

**Mr. Speaker**: Question is—

That Clause 2 stand part of the Bill.

*The Motion was carried.*

**Clause 1**

**Mr. Speaker**: Question is—

That Clause 1 stand part of the Bill.

*The Motion was carried.*

**Title**

**Mr. Speaker**: Question is—

That Title be the Title of the Bill.

*The Motion was carried.*

**Finance Minister** (Doctor Kewal Krishan): Sir, I beg to move—

That the Punjab Borstal (Amendment) Bill be passed.

**Mr. Speaker**: Motion moved—

That the Punjab Borstal (Amendment) Bill be passed.

**Mr. Speaker**: Question is—

That the Punjab Borstal (Amendment) Bill be passed.

*The Motion was carried.*

---

## THE PUNJAB SCHEDULED ROADS AND CONTROLLED AREAS RESTRICTION OF UNREGULATED DEVELOPMENT (AMENDMENT) BILL, 1982

**Public Works Minister (Sardar Beant Singh)**: Sir, I beg to introduce the Punjab Scheduled Roads and Controlled Areas Restriction of Unregulated Development (Amendment) Bill.

Sir, I also beg to move—

That the Punjab Scheduled Roads and Controlled Areas Restriction of Unregulated Development (Amendment) Bill be taken into consideration at once.

**Mr. Speaker**: Motion moved—

That the Punjab Scheduled Roads and Controlled Areas Restriction of Unregulated Development (Amendment) Bill be taken into consideration at once.

**ਕਾਮਰੇਡ ਬੂਟਾ ਸਿੰਘ** (ਮਾਨਸਾ): ਇਸ ਬਿਲ ਵਿੱਚ ਸਰਕਾਰ ਨੂੰ ਚਾਹੀਦਾ ਹੈ ਕਿ ਨੋਟਿਸ ਦਾ ਜਿਹੜਾ ਸਮਾਂ ਹੈ ਉਹ ਤਿੰਨ ਮਹੀਨੇ ਤੋਂ ਘਟਾ ਕੇ ਇਕ ਮਹੀਨੇ ਦਾ ਕਰ ਦਿੱਤਾ ਜਾਵੇ । ਸਰਕਾਰ ਨੂੰ ਪਹਿਲਾਂ ਹੀ ਜਿਹੜੀਆਂ ਪਾਵਰਜ਼ ਹਨ, ਉਸ ਵਿੱਚ ਇਨ੍ਹਾਂ ਨੂੰ ਬਹੁਤ ਅਖਤਿਆਰ ਹਨ । ਉਨ੍ਹਾਂ ਦੀ ਜੇ ਇਹ ਪਹਿਲਾਂ ਵਰਤੋਂ ਨਹੀਂ ਕਰਦੇ ਤਾਂ ਹੁਣ ਹੋਰ ਜ਼ਿਆਦਾ ਪਾਵਰਜ਼ ਲੈ ਕੇ ਮੈਨੂੰ ਖਤਰਾ ਹੈ ਕਿ ਜਿਹੜੀਆਂ ਥਾਵਾਂ ਲੋਕਾਂ ਨੇ ਰੋਕੀਆਂ ਹੋਈਆਂ ਹਨ ਉਹਦੇ ਵਿੱਚ ਕਾਫੀ ਲੋਕ ਅਜਿਹੇ ਹਨ ਜਿਨ੍ਹਾਂ ਦੀ ਸਰਕਾਰ ਦਰਬਾਰੇ ਪਹੁੰਚ ਹੈ, ਕੁਝ ਐਸੇ ਵੀ ਹਨ ਜਿਹੜੇ ਅਫ਼ਸਰਾਂ ਦੇ ਕਾਫੀ ਨੇੜੇ ਹਨ ਅਤੇ ਇਸੇ ਤਰ੍ਹਾਂ ਹੀ ਕੁਝ ਗਰੀਬ ਲੋਕਾਂ ਨੇ ਵੀ ਇਹ ਰੋਕੀਆਂ ਹੋਈਆਂ ਹਨ । ਇਨ੍ਹਾਂ ਸਾਰਿਆ ਵਿਚੋਂ ਇਹ ਗ਼ਰੀਬਾਂ ਦੇ ਖ਼ਿਲਾਫ਼ ਵਧੇਰੇ ਵਰਤੀਆਂ ਜਾਣਗੀਆਂ ਕਿਉਂਕਿ ਇਸ ਨੂੰ ਪਹਿਲਾਂ ਬਣੇ ਨੂੰ 19 ਸਾਲ ਹੋ ਚੁੱਕੇ ਹਨ ਇਹ ਹੁਣ ਤੱਕ ਉਨ੍ਹਾਂ ਦੇ ਖਿਲਾਫ ਨਹੀਂ ਵਰਤਿਆ ਗਿਆ । ਕਿਤੇ ਅਜਿਹਾ ਨਾ ਹੋਵੇ ਕਿ ਇਹ ਸ਼ਕਤੀਆਂ ਜੋ ਹੁਣ ਸਰਕਾਰ ਲੈ ਰਹੀ ਹੈ ਇਨ੍ਹਾਂ ਨੂੰ ਗਰੀਬ ਲੋਕਾਂ ਦੇ ਖਿਲਾਫ਼ ਹੀ ਵਰਤਿਆ ਜਾਵੇ । ਇਨ੍ਹਾਂ ਨੂੰ ਵਰਤਣ ਲੱਗਿਆਂ ਇਸ ਦੇ ਅੱਛੇ ਸਿੱਟੇ ਕੱਢੇ ਜਾਣ ਅਤੇ ਚੰਗੇ ਚੰਗੇ ਵੱਡੇ ਵੱਡੇ ਲੋਕਾਂ ਨੂੰ ਸਰਕਾਰ ਨੂੰ ਹੱਥ ਪਾਉਣਾ ਚਾਹੀਦਾ ਹੈ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਵਿੱਚ ਇਕ ਗੱਲ ਸਪੱਸ਼ਟ ਨਹੀਂ

ਕੀਤੀ ਗਈ ਕਿ ਇਹ ਪਿੰਡਾਂ ਵਾਸਤੇ ਹੈ ਜਾਂ ਸ਼ਹਿਰਾਂ ਵਾਸਤੇ ਹੈ । ਇਸ ਵਿੱਚ ਇਸ ਗੱਲ ਦਾ ਸਪੱਸ਼ਟੀਕਰਨ ਹੋਣਾ ਚਾਹੀਦਾ ਸੀ । ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗੱਲ ਦਾ ਭਰੋਸਾ ਦਿਵਾ ਦੇਣ ਕਿ ਇਹ ਜਿਹੜਾ ਲਾਗੂ ਹੋਣਾ ਹੈ ਇਹ ਸਾਰੀਆਂ ਲੋਕਾਂ ਤੇ ਬੇਲਿਹਾਜ਼ੀ ਨਾਲ ਇਕੋ ਢੰਗ ਨਾਲ ਲਾਗੂ ਹੋਵੇਗਾ ਅਤੇ ਦੂਸਰਾ ਉਹ ਇਸ ਗੱਲ ਦਾ ਸਪੱਸ਼ਟੀਕਰਨ ਕਰ ਦੇਣ ਕਿ ਇਹ ਪਿੰਡਾਂ ਵਾਸਤੇ ਹੈ ਜਾਂ ਸ਼ਹਿਰਾਂ ਵਾਸਤੇ ਹੈ । ਇਤਨਾਂ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, **ਐਸ.ਸੀ.**) : ਸਪੀਕਰ ਸਾਹਿਬ, ਮੈਂ ਤਾਂ ਇਕ ਮਿੰਟ ਹੀ ਲੈਣਾ ਹੈ । ਜਿਹੜੀ ਐਨਕਰੋਚਮੈਂਟ ਹੈ, ਜਿਹੜੀ ਸੜਕਾਂ ਤੇ ਅਨਰੈਗੂਲੇਟਿਡ ਡੀਵੈਲਪਮੈਂਟ ਹੋ ਰਹੀ ਹੈ ਉਸ ਨੂੰ ਰੋਕਣ ਵਾਸਤੇ ਇਹ ਅਮੈਂਡਮੈਂਟ ਬਿਲ ਦੀ ਰਾਹੀਂ ਆਈ ਹੈ, ਇਹ ਠੀਕ ਹੈ ਪਰ ਇਕ ਗਲ ਮੁਖਤਸਰ ਤੌਰ ਤੇ ਕਾਮਰੇਡ ਬੂਟਾ ਸਿੰਘ ਨੇ ਵੀ ਕਹੀ ਹੈ, ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਕਈ ਸੜਕਾਂ ਉਤੇ ਬਹੁਤ ਸਾਰਿਆਂ ਗ਼ਰੀਬਾਂ ਦੀਆਂ ਛੋਟੀਆਂ ਛੋਟੀਆਂ ਝੁਗੀਆਂ ਹਨ, ਛੋਟੇ ਛੋਟੇ ਖੋਖੇ ਹਨ, ਉਨ੍ਹਾਂ ਤੋਂ ਜੋ ਵੈਕੇਟ ਕਰਵਾਉਣੇ ਹਨ ਤਾਂ ਉਨ੍ਹਾਂ ਨੂੰ ਇਸਦੇ ਲਈ ਕੋਈ ਆਲਟਰਨੇਟਿਵ ਜਗ੍ਹਾ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਬੇਸ਼ੱਕ ਉਹ ਵੇਕੇਟ ਕਰਵਾਓ ਤਿੰਨ ਮਹੀਨੇ ਦਾ ਜਾਂ ਜਿੰਨਾ ਮਰਜ਼ੀ ਤੁਸੀਂ ਟਾਈਮ ਰੱਖਕੇ ਨੋਟਿਸ ਦੇ ਦਿਓ ਪਰ ਮੇਰੀ ਬੇਨਤੀ ਇੰਨੀ ਹੈ ਕਿ ਉਨ੍ਹਾਂ ਨੂੰ ਵੇਕੇਟ ਕਰਾਉਣ ਤੇ ਉਨ੍ਹਾਂ ਲਈ ਆਲਟਰਨੇਟਿਵ ਥਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਬਾਕੀ ਜਿਹੜਾ ਐਨਕਰੋਚਮੈਂਟ ਸੜਕਾਂ ਤੇ ਰੋਕਣ ਵਾਸਤੇ ਇਹ ਪ੍ਰਬੰਧ ਕੀਤਾ ਹੈ ਉਹ ਚੰਗੀ ਗੱਲ ਹੈ ਪਰ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਨ੍ਹਾਂ ਦੇ ਮਹਿਕਮੇ ਦੀਆਂ ਸੜਕਾਂ ਦੀ ਵੀ ਮਾੜੀ ਹਾਲਤ ਹੈ । ਉਸ ਵਲ ਇਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ । ਸੜਕਾਂ ਵਿਚ ਬਹੁਤ ਖੱਡੇ ਪਏ ਹੋਏ ਹਨ । ਜਿਸ ਤਰ੍ਹਾਂ ਇਹ ਇਧਰ ਜ਼ੋਰ ਮਾਰ ਰਹੇ ਹਨ ਉਸੇ ਤਰ੍ਹਾਂ ਸੜਕਾਂ ਦੀ ਮਾੜੀ ਹਾਲਤ ਨੂੰ ਠੀਕ ਕਰਨ ਵਾਸਤੇ ਵੀ ਜ਼ੋਰ ਮਾਰਨ ਤਾ ਕਿ ਉਨ੍ਹਾਂ ਦੀ ਹਾਲਤ ਠੀਕ ਹੋ ਸਕੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਲੋਕ ਨਿਰਮਾਣ ਮੰਤਰੀ** (ਸਰਦਾਰ ਬੇਅੰਤ ਸਿੰਘ): ਸਪੀਕਰ ਸਾਹਿਬ, ਕਾਮਰੇਡ ਸਾਹਿਬਾਨ ਨੇ ਇਸ ਗੱਲ ਦਾ ਇਜ਼ਹਾਰ ਕੀਤਾ ਹੈ ਕਿ ਇਹ ਬਿਲ ਸ਼ਾਇਦ ਅਮੀਰਾਂ ਵਾਸਤੇ ਨਹੀਂ ਹੋਵੇਗਾ, ਗ਼ਰੀਬਾਂ ਵਾਸਤੇ ਵਰਤਿਆ ਜਾਵੇਗਾ । ਉਨ੍ਹਾਂ ਨੂੰ ਇਸ ਗੱਲ ਦਾ ਕੋਈ ਮੁਗਾਲਤਾ ਲੱਗਾ ਹੈ । ਇਸ ਦੀ ਵਰਤੋਂ ਸਭ ਵਾਸਤੇ ਹੋਣੀ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਟੈਨਡੈਂਸੀ ਜਿਹੀ ਚਲ ਪਈ ਹੈ ਕਿ ਜਿਥੇ ਮਰਜ਼ੀ ਹੈ ਐਨਕਰੋਚਮੈਂਟ ਕਰੀ ਜਾਓ । ਖਾਸ ਤੌਰ ਤੇ ਸ਼ਹਿਰਾਂ ਵਿਚ ਇਹ ਚੀਜ਼ ਹੈ ਕਿ ਲੋਕ ਜਿਥੇ ਮਰਜ਼ੀ ਲੋਕ ਮਕਾਨ ਪਾਈ ਜਾਂਦੇ ਸਨ ਅਤੇ ਕਈ ਥਾਂ ਤੇ ਲੋਕਾਂ ਨੇ ਧੱਕੇ ਨਾਲ ਕਾਲੋਨੀਆਂ ਬਣਾਂ ਲਈਆਂ । ਜੇ ਸੜਕਾਂ ਤੇ ਇਸ ਤਰ੍ਹਾਂ ਐਨਕਰੋਚਮੈਂਟ ਜੋ ਹੁਣ ਸ਼ੁਰੂ ਹੋ ਗਈ ਹੈ ਹੁੰਦੀ ਰਹੀ ਤਾਂ ਫਿਰ ਇਸ ਦੇ ਨਾਲ ਐਕਸੀਡੈਂਟਸ ਵੀ ਜ਼ਿਆਦਾ ਹੋਇਆ ਕਰਨਗੇ ਅਤੇ ਹੋਰ ਵੀ ਨੁਕਸਾਨ ਹੋਵੇਗਾ । ਕਾਮਰੇਡ ਚੋਪੜਾ ਸਾਹਿਬ ਤਾਂ ਬੜੇ ਸਿਆਣੇ ਤੇ ਪੁਰਾਣੇ ਲੈਜਿਸਲੇਟਰ ਹਨ ਅਤੇ ਕਾਮਰੇਡ ਬੂਟਾ ਸਿੰਘ ਵੀ ਬੜੇ ਸਿਆਣੇ ਲੈਜਿਸਲੇਟਰ ਹਨ । ਉਨ੍ਹਾਂ ਨੇ ਜੋ ਖਦਸ਼ਾ ਜ਼ਾਹਰ ਕੀਤਾ ਹੈ ਉਸ ਦੇ

[ਲੋਕ ਨਿਰਮਾਣ ਮੰਤਰੀ]

ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਵਡੇ ਵਡੇ ਆਦਮੀਆਂ ਵਾਸਤੇ ਤਾਂ ਅਸੀਂ ਇਹ ਕੀਤਾ ਹੈ ਤਾਕਿ ਉਹ ਐਨਕਰੋਚਮੈਂਟ ਨਾ ਕਰ ਸਕਣ । ਗ਼ਰੀਬ ਆਦਮੀ ਤਾਂ ਅਗੇ ਹੀ ਡਰਦਾ ਹੈ । ਮੈਂ ਇਸ ਗਲ ਦਾ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਵਡੇ ਵਡੇ ਆਦਮੀ ਜਿਨ੍ਹਾਂ ਨੇ ਕਈ ਥਾਂ ਤੇ ਹੋਟਲ ਬਣਾਕੇ ਜਾਂ ਹੋਰ ਕਿਸੇ ਤਰ੍ਹਾਂ ਵੀ ਖਾਸ ਤੌਰ ਤੇ ਸ਼ਹਿਰੀ ਜ਼ਮੀਨ ਦੀ ਐਨਕਰੋਚਮੈਂਟ ਕੀਤੀ ਹੈ ਇਸ ਬਿਲ ਦਾ ਮਨਸ਼ਾ ਹੀ ਇਹ ਹੈ ਕਿ ਉਨ੍ਹਾਂ ਨੂੰ ਰੋਕਣਾ ਹੈ, ਉਠਾਉਣਾ ਹੈ ।

ਮਾਸਟਰ ਚੰਦ ਸਿੰਘ ਜੀ ਨੇ ਸੜਕਾਂ ਵਿੱਚ ਖੱਡਿਆਂ ਦੀ ਗੱਲ ਕੀਤੀ ਹੈ । ਉਹ ਬੜੇ ਪੁਰਾਣੇ ਲੈਜਿਸਲੇਟਰ ਹਨ । ਉਨ੍ਹਾਂ ਨੂੰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਗੱਲ ਦਾ ਇਸ ਬਿਲ ਨਾਲ ਕੋਈ ਸਬੰਧ ਨਹੀਂ ਹੈ । ਕਿਤੇ ਸੜਕਾਂ ਦੀ ਮੁਰੰਮਤ ਦਾ ਸਵਾਲ ਹੈ ਅਤੇ ਕਿਤੇ ਇਹ ਜਿਹੜੀ ਨਾਜਾਇਜ਼ ਕਬਜ਼ੇ ਵਿੱਚ ਜ਼ਮੀਨ ਹੈ ਉਸ ਦੀ ਗੱਲ ਹੈ ਕਿ ਉਹ ਨਾਜਾਇਜ਼ ਕਬਜ਼ਾ ਹਟਾ ਕੇ ਅਸੀਂ ਆਪਣੇ ਕਬਜ਼ੇ ਵਿੱਚ ਜ਼ਮੀਨ ਲੈਣੀ ਹੈ । ਇਹ ਦੋਨੋਂ ਅਲੱਗ ਅਲੱਗ ਗੱਲਾਂ ਹਨ । ਸੋ, ਸਪੀਕਰ ਸਾਹਿਬ, ਇਸ ਵਿੱਚ ਕੋਈ ਖਾਸ ਗੱਲ ਨਹੀਂ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ ।

**Mr. Speaker**: Question is—

That the Punjab Scheduled Roads and Controlled Areas Restriction of Unregulated Development (Amendment) Bill be taken into consideration at once.

*The Motion was carried.*

**Mr. Speaker**: Now the House will consider the Bill Clause by Clause.

**Clause 2**

**Mr. Speaker**: Question is—

That Clause 2 stand part of the Bill.

*The Motion was carried.*

**Clause 1**

**Mr. Speaker**: Question is—

That Clause 1 stand part of the Bill.

*The Motion was carried.*

**Title**

**Mr. Speaker**: Question is—

That Title be the Title of the Bill.

*The Motion was carried.*

**Public Works Minister** (Sardar Beant Singh): Sir, I beg to move—

That the Punjab Scheduled Roads and Controlled Areas Restriction of Unregulated Development (Amendment) Bill be passed.

**Mr. Speaker**: Motion moved—

That the Punjab Scheduled Roads and Controlled Areas Restriction of Unregulated Development (Amendment) Bill be passed.

**Mr. Speaker**: Question is—

That the Punjab Scheduled Roads and Controlled Areas Restriction of Unregulated Development (Amendment) Bill be passed.

*The Motion was carried.*

---

## THE PUNJAB GRAM PANCHAYAT (AMENDMENT) BILL, 1982.

**Development Minister** (Sardar Santokh Singh Randhawa): Sir, I beg to introduce the Punjab Gram Panchayat (Amendment) Bill.

Sir, I also beg to move—

That the Punjab Gram Panchayat (Amendment) Bill be taken into consideration at once.

**Mr. Speaker**: Motion moved—

That the Punjab Gram Panchayat (Amendment) Bill be taken into consideration at once.

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ) : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਥੇ ਪੰਜਾਬ ਦੇ ਪਿੰਡਾਂ ਦੀ ਤਰੱਕੀ ਵੱਲ ਆਪਣਾ ਧਿਆਨ ਦਿੱਤਾ ਹੈ ਉਥੇ ਮੈਂ ਉਨ੍ਹਾਂ ਦੀ ਇਸ ਗੱਲ ਦੀ ਦਾਦ ਦਿੰਦਾ ਹਾਂ ਅਤੇ ਮੈਂ ਇਸ ਗੱਲ ਦੀ ਵੀ ਦਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਸਰਪੰਚ ਦੀ ਸਿੱਧੀ ਚੋਣ ਕਰਵਾਈ ਹੈ । ਇਕ ਪੁੱਠਾ ਪ੍ਰੋਗਰਾਮ ਜੋ ਚੱਲਿਆ ਹੋਇਆ ਸੀ ਜਿਸ ਨਾਲ ਪੰਜਾਬ ਦੀ ਰਹਿਣੀ ਸਹਿਣੀ, ਪੰਜਾਬ ਦੀ ਤਰੱਕੀ ਵਿਚ ਰੁਕਾਵਟ ਪੈਂਦੀ ਸੀ ਉਸ ਨੂੰ ਦੂਰ ਕਰਕੇ ਹੁਣ ਸਰਪੰਚ ਦੀ ਸਿੱਧੀ ਚੋਣ ਕਰਵਾਈ ਹੈ । (ਥੰਪਿੰਗ) ਇਸ ਦੇ ਨਾਲ ਪਿੰਡਾਂ ਵਿਚ ਜਿਹੜੀ ਰਵਾਇਤ ਪਹਿਲਾ ਚਲਦੀ ਆਈ ਸੀ ਕਿ ਸਰਪੰਚ ਸਾਰਾ ਪਿੰਡ ਚੁਣਦਾ ਸੀ, ਉਹੀ ਹੋਵੇਗੀ । ਇਸ ਦੇ ਨਾਲ ਪਿੰਡਾਂ ਵਿਚ ਤਰੱਕੀ ਦੇ ਕੰਮਾਂ ਦੀ ਤਰਤੀਬ ਠੀਕ ਹੋਵੇਗੀ ਅਤੇ ਚੰਗਾ ਆਦਮੀ ਪਿੰਡ ਦਾ ਸਰਪੰਚ ਬਣੇਗਾ । ਹੁਣ ਸਵਾਲ ਇਸ ਗੱਲ ਦਾ ਹੈ ਕਿ ਇਸ ਸਰਕਾਰ ਦਾ ਕੋਈ ਚੰਗਾ ਕੰਮ ਡੇਢ ਦੋ ਸਾਲ ਹੋਇਆਂ ਤਾਂ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਨਾ ਕਰਵਾ ਕੇ ਜੇ ਉਸ ਦੇ ਪਰਦੇ ਥੱਲੇ ਪੰਚਾਇਤ ਵਕਤ ਤੋਂ ਪਹਿਲਾਂ ਤੋੜ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਪਿੰਡਾਂ ਦੇ ਲੋਕਾਂ ਨਾਲ ਅੰਨਿਆਇ ਹੋਵੇਗਾ । ਇਹ ਅਨਿਆਇ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਕੀਤਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਪੰਜਾਬ ਸਰਕਾਰ ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤ ਸੰਮਤੀਆਂ ਦੀਆਂ 2 ਸਾਲ ਇਲੈਕਸ਼ਨ ਨਹੀਂ ਕਰਵਾ ਸਕੀ ਅਤੇ ਹੁਣ ਪਰਦਾ ਪਾਉਣ ਲਈ ਕਹਿ ਦੇਵੇ ਕਿ ਪੰਚਾਇਤਾਂ ਤੋੜ ਦੇਈਏ ਤਾਂ ਇਹ ਕਿਥੋਂ ਦਾ ਇਨਸਾਫ ਦਿਸਦਾ ਹੈ । ਪਿਛਲੇ ਦੋ ਸਾਲਾਂ ਵਿਚ ਇਸ ਦਾ ਕੁਝ ਨਹੀਂ ਵਿਗੜਿਆ । ਉਸ ਦੀ ਜੂਨ ਵਿਚ ਮਿਆਦ ਪੂਰੀ ਹੋਣੀ ਹੈ। ਪੰਜਾਬ ਵਿਚ ਹਾਲਤ ਕੀ ਹੈ ? ਇਸ ਦੇ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਬੜੀ ਮਿਹਨਤ ਨਾਲ ਕੰਮ ਕਰਕੇ ਇਸ ਹਾਊਸ ਵਿਚ ਕੁਝ ਅਮੈਂਡਮੈਂਟਾਂ ਲਿਆਂਦੀਆਂ ਹਨ ਜਿਨ੍ਹਾਂ ਦੇ ਮੁਤਾਬਿਕ ਪਿੰਡਾਂ ਦੀਆਂ ਪੰਚਾਇਤਾਂ ਦੇ ਰਕਬੇ, ਜਿਨ੍ਹਾਂ ਤੇ ਕੁਝ ਲੋਕ ਨਜਾਇਜ਼ ਕਾਬਜ਼ ਸਨ, ਉਨ੍ਹਾਂ ਤੋਂ ਉਠਾਉਣੇ ਸਨ । ਇਸ ਦੇ ਲਈ ਪਟਿਆਲਾ, ਦੂਆ, ਤੀਆ ਦੀਆਂ ਸ਼ਾਮਲਾਤ ਜ਼ਮੀਨਾਂ ਤੇ ਜ਼ੋਰ ਪਾਇਆ। ਇਨ੍ਹਾਂ ਨੇ ਅਫ਼ਸਰਾਂ ਤੇ ਬੜਾ ਜ਼ੋਰ ਪਾਇਆ । ਮੈਂ ਪਿਛਲੇ ਸੈਸ਼ਨ ਵਿਚ ਵੀ ਜ਼ਿਕਰ ਕੀਤਾ ਸੀ । ਇਕ ਪਿੰਡ ਰਾਊਵਾਲੀ ਸੀ । ਧੱਕੇ ਨਾਲ 3 ਆਦਮੀਆਂ ਦੀ ਹਸਬ ਨਸਬ ਜਿਨ੍ਹਾਂ ਦੀ ਘਟੀਆ ਸੀ, ਜਿਨ੍ਹਾਂ ਨਾਲ ਪਿੰਡ ਵਿਚ ਕੋਈ ਬੈਠਣ ਨੂੰ ਤਿਆਰ ਨਹੀਂ ਸੀ, ਉਹ ਧੱਕੇ ਨਾਲ ਸ਼ਾਮਲਾਤ ਜ਼ਮੀਨ ਤੇ ਕਬਜ਼ਾ ਕਰਕੇ ਬੈਠ ਗਏ। ਇਸ ਬਾਰੇ ਮੈਂ ਕਈ ਚਿੱਠੀਆਂ ਲਿਖੀਆਂ ਕਿ ਇਨਕੁਆਇਰੀ ਕਰਕੇ ਇਹ ਕਬਜ਼ਾ ਉਠਾਓ । ਹੁਣ ਇਹ ਅਧਿਕਾਰ

[ਕਾਮਰੇਡ ਕੁਲਵੰਤ ਸਿੰਘ]

ਡੀ. ਡੀ. ਪੀ. ਓ. ਨੂੰ ਹਨ। ਉਹ ਮਿੰਟਾਂ ਸਕਿੰਟਾਂ ਵਿਚ ਉਨ੍ਹਾਂ ਨੂੰ ਉਠਾ ਸਕਦਾ ਹੈ ਪਰ ਅਜੇ ਤਕ ਉਹ ਜਿਹੜੇ ਨਾਜਾਇਜ਼ ਕਬਜ਼ਾ ਕਰੀ ਬੈਠੇ ਹਨ, ਚੁਕੇ ਨਹੀਂ ਗਏ। ਉਹ ਜ਼ਾਬਰ ਲੋਕ ਹਨ। ਉਨ੍ਹਾਂ ਨੇ ਸਰਪੰਚਾਂ ਨੂੰ ਪਸੇ ਦਿਤੇ ਹੋਏ ਹਨ। ਉਂ ਦਾ ਸਰਪੰਚ ਸਸਪੈਂਡ ਹੋ ਗਿਆ। ਉਸ ਪਿੰਡ ਵਿਚ ਤੁਹਾਡੀ ਮਿਹਰਬਾਨੀ ਨਾਲ 50 ਹਜ਼ਾਰ ਰੁਪਿਆ ਗਿਆ ਸੀ, ਉਹ ਉਥੇ ਉਸ ਪੈਸੇ ਦੀ ਵਰਤੋਂ ਨਹੀਂ ਕਰਨ ਦਿੰਦਾ। ਉਹ ਡਾਇਰੈਕਟਰ ਕੋਲ ਜਾ ਕੇ ਉਸ ਦੇ ਨਾਲ ਮਿਲ ਗਿਆ। ਕੋਈ ਆਰਜ਼ੀ ਚੋਣ ਰਹਿੰਦੀ ਹੈ ਜਿਸ ਕਰਕੇ ਉਹ ਪੈਸਾ ਉਥੇ ਖਰਚ ਨਹੀਂ ਕਰਨ ਦਿੰਦਾ। ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਬਿਲ ਆ ਰਿਹਾ ਹੈ ਇਹ ਕਿਤੇ ਹਾਸੇ ਵਿਚ ਨਾ ਲੰਘ ਜਾਏ, ਇਸ ਨੂੰ ਚੰਗੀ ਤਰ੍ਹਾਂ ਵੇਖ ਲਵੋ। ਮੈਂ ਅਰਜ਼ ਕਰਦਾ ਹਾਂ ਕਿ ਪਿੰਡ ਛੋਟਾ ਖੁਰਦ, ਬਲਾਕ ਧਾਰੀਵਾਲ ਦੇ ਸਰਪੰਚ ਨੂੰ ਮਨਿਸਟਰ ਸਾਹਿਬ ਨੇ ਸਸਪੈਂਡ ਕੀਤਾ ਪਰ ਕੁਝ ਦਿਨਾਂ ਦੇ ਬਾਦ ਉਸ ਨੂੰ ਮਾਰਕੀਟ ਕਮੇਟੀ ਦਾ ਚੇਅਰਮੈਨ ਬਣਾ ਦਿਤਾ। ਪਤਾ ਨਹੀਂ ਕਿਸ ਨੇ ਉਸ ਦੀ ਮਦਦ ਕੀਤੀ। ਉਸ ਸਰਪੰਚ ਨੇ 76 ਹਜ਼ਾਰ ਰੁਪਏ ਦਾ ਗਬਨ ਕੀਤਾ ਹੋਇਆ ਸੀ, ਹੁਣ ਉਸ ਨੂੰ ਮਾਰਕੀਟ ਕਮੇਟੀ ਦਾ ਚੇਅਰਮੈਨ ਬਣਾ ਦਿਤਾ। ਉਹ ਕਹਿੰਦਾ ਹੈ ਕਿ ਮੈਂ ਪਿੰਡ ਦੀ ਡਿਵੈਲਪਮੈਂਟ ਨਹੀਂ ਹੋਣ ਦੇਣੀ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਕਿ ਰੰਧਾਵਾ ਸਾਹਿਬ ਇਤਨਾ ਕੰਮ ਕਰ ਰਹੇ ਹਨ ਪੰਚਾਇਤਾਂ ਦੀ ਡਿਵੈਲਪਮੈਂਟ ਵਾਸਤੇ ਜੋ ਕਿ ਅੱਜ ਤਕ ਕਿਸੇ ਨੇ ਨਹੀਂ ਕੀਤਾ ਹੋਣਾ। (ਥੰਪਿੰਗ)

ਪੀਲੇ ਕਾਰਡਾਂ ਦੀ ਮੈਂ ਗੱਲ ਕਰਦਾ ਹਾਂ, ਇਨ੍ਹਾਂ ਨੇ ਕਿਹਾ ਸੀ ਕਿ ਜਿਨ੍ਹਾਂ ਦੇ ਨਹੀਂ ਬਣੇ, ਬਣਾ ਦਿਆਂਗੇ। ਪਰ ਹੁਣ ਕਹਿੰਦੇ ਹਨ ਕਿ ਸਰਵੇ ਦੇ ਬਾਦ ਜਿਹੜੇ ਰਿਜੈਕਟ ਹੋ ਗਏ ਹਨ ਉਹ ਦੁਬਾਰਾ ਨਹੀਂ ਕੀਤੇ ਜਾ ਸਕਦੇ। ਮੈਂ ਕਹਿੰਦਾ ਹਾਂ ਕਿ ਇਹ ਕਾਰਡ 3600 ਰੁਪਏ ਦੀ ਆਮਦਨ ਵਾਲੇ ਦੇ ਬੀ. ਡੀ. ਓ. ਨੇ ਬਣਾਉਣੇ ਹੁੰਦੇ ਹਨ ਸੈਕਟਰੀ ਨੇ ਨਹੀਂ। ਲਾਤੜਾਂ ਪਿੰਡ ਵਿਚ ਉਥੇ ਦੇ ਸੈਕਟਰੀ ਨੇ ਲੋਕਾਂ ਕੋਲੋਂ ਸੌ ਸੌ ਰੁਪਏ ਲੈ ਕੇ ਕਾਰਡ ਬਣਾ ਦਿਤੇ, ਪਰ ਜਦੋਂ ਉਨ੍ਹਾਂ ਨੂੰ ਪੁੱਛਿਆ ਕਿ ਨੰਬਰ ਲੱਗੇ ਹੋਏ ਹਨ ਤਾਂ ਪਤਾ ਲਗਾ ਨੰਬਰ ਨਹੀਂ ਲਗੇ ਹੋਏ ਸੀ ਇਸ ਕਰਕੇ ਨਹੀਂ ਮੰਨਿਆ। ਸੈਕਟਰੀ ਨੂੰ ਸੱਦ ਕੇ ਕਿਹਾ ਕਿ ਸੌ ਰੁਪਏ ਮੋੜ, ਨਾ ਤਾਂ ਉਹ ਸੌ ਰੁਪਏ ਹੀ ਮੋੜਦਾ ਹੈ ਅਤੇ ਨਾ ਹੀ ਕਾਰਡਾਂ ਤੇ ਨੰਬਰ ਲਗਵਾ ਕੇ ਦਿੰਦਾ ਹੈ। ਮੈਂ ਕਹਿੰਦਾ ਹਾਂ ਕਿ ਪਿੰਡਾਂ ਦੀਆਂ ਪੰਚਾਇਤਾਂ ਵਿਚ ਕੁਰਪਸ਼ਨ ਘਰ ਕਰ ਗਈ ਹੈ। ਇਧਰ ਵੀ ਥੋੜ੍ਹਾ ਜਿਹਾ ਧਿਆਨ ਦਿਤਾ ਜਾਏ। ਹੁਣ ਠੀਕ ਹੈ ਕਿ ਉਹ ਆਦਮੀ ਸਰਪੰਚ ਬਣੇਗਾ ਜਿਸ ਨੂੰ ਸਾਰੇ ਪਿੰਡ ਦੇ ਮਰਦ ਅਤੇ ਔਰਤਾਂ ਵੋਟਾਂ ਪਾਉਣਗੀਆਂ। ਇਹ ਜਮਹੂਰੀਅਤ ਦਾ ਮੰਦਰ ਹੈ ਇਸ ਵਿਚ ਸਰਕਾਰੀ ਤਾਕਤ ਦੀ ਵਰਤੋਂ ਘੱਟ ਕੀਤੀ ਜਾਏ। ਮੈਂ ਸਵੇਰੇ ਵੀ ਕਿਹਾ ਸੀ ਕਿ ਐਜੂਕੇਸ਼ਨ ਮਨਿਸਟਰ ਸਾਹਿਬ 'ਨੇ' ਇੰਨਾ ਕਰੜਾ ਕਹਿੰਦੇ ਹਨ ਜਿਹੜਾ ਕਿ ਇਸ ਹਾਊਸ ਵਿਚ ਨਹੀਂ ਕਹਿਣਾ ਚਾਹੀਦਾ। ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਜ਼ਮਹੂਰੀਅਤ ਬਹਾਲ ਕਰ ਰਹੇ ਹਨ ਦੂਜੇ ਪਾਸੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ 5 ਸਾਲ ਬਣਿਆਂ ਨੂੰ ਹੋਣ ਵਾਲੇ ਹਨ ਪਰ ਅਜ ਤਕ ਇਕ ਮੀਟਿੰਗ ਵੀ ਉਨ੍ਹਾਂ ਦੀ ਨਹੀਂ ਬੁਲਾਈ ਗਈ। ਹੁਣ ਸੁਆਲ ਇਹ ਹੈ ਕਿ ਉਨ੍ਹਾਂ ਦੇ 9 ਮਹੀਨੇ ਰਹਿ ਗਏ ਹਨ, ਉਨ੍ਹਾਂ ਦੀ ਮਿਆਦ ਪੂਰੀ ਹੋ ਲੈਣ ਦਿਓ। ਅਗਰ ਉਨ੍ਹਾਂ ਨੂੰ ਉਨ੍ਹਾਂ ਦੀ ਮਿਆਦ ਤੋਂ ਪਹਿਲਾਂ ਤੋੜਿਆ ਗਿਆ ਤਾਂ ਇਹ ਪਿੰਡਾਂ ਦੇ ਲੋਕਾਂ ਨਾਲ ਅਨਿਆ ਹੋਵੇਗਾ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਸਪੀਕਰ ਸਾਹਿਬ, ਰੰਧਾਵਾ ਸਾਹਿਬ ਨੇ ਜਿਹੜਾ ਬਿਲ ਪੇਸ਼ ਕੀਤਾ ਹੈ ਇਸ ਦੇ ਦੋ ਪੱਖ ਹਨ । ਇਕ ਤਾਂ ਚੋਣ ਸਿੱਧੀ ਕਰਨ ਦਾ ਜਿਹੜਾ ਫੈਸਲਾ ਲਿਆ ਹੈ ਇਹ ਬਹੁਤ ਅੱਛਾ ਹੈ, ਮੈਂ ਮੁਬਾਰਕਬਾਦ ਦਿੰਦਾ ਹਾਂ । (ਥੰਪਿੰਗ) ਪਹਿਲਾਂ ਵੀ ਸਿੱਧੀ ਚੋਣ ਹੁੰਦੀ ਸੀ ਫਿਰ ਟੇਢੀ ਹੋਣ ਲਗ ਗਈ । ਜਿਹੜਾ ਸਰਪੰਚ ਟੇਢੇ ਤਰੀਕੇ ਨਾਲ ਬਣਦਾ ਸੀ ਉਹ ਲੋਕਾਂ ਨੂੰ ਜਵਾਬਦੇਹ ਨਹੀਂ ਹੁੰਦਾ ਸੀ । ਉਹ ਜੋ ਮਰਜ਼ੀ ਆਏ ਕਰਦਾ ਸੀ, ਲੋਕਾਂ ਦੀ ਪਰਵਾਹ ਨਹੀਂ ਸੀ ਕਰਦਾ । ਹੁਣ ਉਹ ਲੋਕਾਂ ਨੂੰ ਜਵਾਬਦੇਹ ਹੋਵੇਗਾ ਔਰ ਲੋਕ ਉਸ ਨੂੰ ਆਪਣੇ ਕੰਟਰੋਲ ਵਿਚ ਰੱਖਣਗੇ । ਸਿੱਧੀ ਚੋਣ ਚੰਗੀ ਗੱਲ ਹੈ ਪਰ ਇਥੇ ਐਕਟ ਵਿਚ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ ਕਿ ਅਗਰ ਕੋਈ ਮਾੜਾ ਕੰਮ ਕਰੇ ਤਾਂ ਉਸ ਨੂੰ ਵਾਪਸ ਬੁਲਾਉਣ ਦੀ ਲੋਕਾਂ ਕੋਲ ਪਾਵਰ ਹੋਣੀ ਚਾਹੀਦੀ ਹੈ । ਕੁਝ ਗਿਣਤੀ ਨਿਯਤ ਕਰ ਦੇਣੀ ਚਾਹੀਦੀ ਹੈ ਕਿ ਇੰਨੇ ਲੋਕ ਅਗਰ ਲਿਖ ਕੇ ਦੇਣ ਤਾਂ ਉਸ ਨੂੰ ਵਾਪਸ ਬੁਲਾਇਆ ਜਾ ਸਕਦਾ ਹੈ ।

ਨੰਬਰ ਦੋ ਇਹ ਹੈ ਕਿ ਇਥੇ ਇਕ ਜਿਹੜਾ ਚੰਗਾ ਕੰਮ ਕੀਤਾ ਹੈ ਉਥੇ ਇਹ ਮਾੜਾ ਕੰਮ ਕੀਤਾ ਹੈ ਜਿਹੜਾ ਜਮਹੂਰੀ ਅਦਾਰਿਆਂ ਨੂੰ ਸਮੇਂ ਤੋਂ ਪਹਿਲਾਂ ਤੋੜ ਦੇਣ ਵਾਲੀ ਪਾਵਰ ਸਰਕਾਰ ਲੈ ਰਹੀ ਹੈ । ਇਸ ਨਾਲ ਜਦੋਂ ਮਰਜ਼ੀ ਆਏ ਤੋੜ ਦੇਵੋ, ਇਹ ਮਾੜੀ ਗੱਲ ਹੈ । ਹੁਣ ਤਾਂ ਕਹਿੰਦੇ ਹਨ ਕਿ ਚੋਣਾਂ ਕਰਵਾ ਦਿਆਂਗੇ ਪਰ ਪਿਛਲੇ ਸਮੇਂ ਵਿਚ ਜ਼ਿਲ੍ਹਾ ਪ੍ਰੀਸ਼ਦ, ਪੰਚਾਇਤ ਸੰਮਤੀਆਂ, ਮਾਰਕੀਟ ਕਮੇਟੀਆਂ ਅਤੇ ਸ਼ੂਗਰ ਮਿੱਲਾਂ ਦੇ ਡਾਇਰੈਕਟਰਾਂ ਦੀਆਂ ਚੋਣਾ ਕੋਈ ਨਹੀਂ ਕੀਤੀਆਂ ਔਰ ਉਥੇ ਇਨ੍ਹਾਂ ਨੇ ਆਪਣੇ ਪ੍ਰਬੰਧਕਾਂ ਨੂੰ ਲਗਾ ਰਖਿਆ ਹੈ । ਇਸ ਤਰ੍ਹਾਂ ਜਮਹੂਰੀ ਕਦਰਾਂ ਨੂੰ ਘਟਾ ਦੇਣਾ ਠੀਕ ਨਹੀਂ । ਇਨ੍ਹਾਂ ਵਲ ਧਿਆਨ ਦਿਓ । ਇਹ ਰੌਸ਼ਨੀ ਸੈਂਟਰ ਤੋਂ ਮਿਲਦੀ ਹੈ । ਪਿਛੇ ਜਿਵੇਂ ਹਰਿਆਣਾ ਵਿਚ ਹੋਇਆ ਹੈ, ਤੁਸੀਂ ਇਧਰ ਨਾ ਤੁਰ ਪੈਣਾ । ਇਹ ਮਾੜੀ ਗੱਲ ਹੈ ਅਗਰ ਸਮੇਂ ਤੋਂ ਪਹਿਲਾਂ ਪੰਚਾਇਤਾਂ ਭੰਗ ਕੀਤੀਆਂ ਜਾਣ । ਪੰਚਾਇਤਾਂ ਵਿਚ ਸੁਧਾਰ ਕਰਨ ਦੀ ਲੋੜ ਹੈ । ਅੱਜ ਪੰਚਾਇਤਾਂ ਵਿਚ ਬੜੀ ਕੁਰਪਸ਼ਨ ਹੈ । ਜਿਹੜੇ ਸਬੰਧਤ ਅਫ਼ਸਰ ਹਨ ਉਨ੍ਹਾਂ ਦੇ ਨਾਲ ਮਿਲ ਮਿਲਾ ਕੇ ਕੁਰਪਸ਼ਨ ਹੁੰਦੀ ਹੈ । ਮੈਂ ਮਿਸਾਲ ਦਿੰਦਾ ਹਾਂ ਕਿ ਸਾਡੇ ਧੂਰੀ ਬਲਾਕ ਵਿਚ ਇਕ ਪਿੰਡ ਹੈ ਜਿਸ ਦੇ ਪੰਚ ਨੇ ਸਰਪੰਚ ਤੇ ਕੁਝ ਐਲੀਗੇਸ਼ਨ ਲਾਏ ਹਨ । ਉਸ ਸਰਪੰਚ ਦੇ ਖਿਲਾਫ਼ ਬੀ. ਡੀ. ਓ. ਅਤੇ ਅਤੇ ਡੀ. ਡੀ. ਪੀ. ਓ. ਨੇ ਤਾਂ ਕਹਿ ਦਿਤਾ ਪਰ ਜਿਸ ਨੇ ਸ਼ਿਕਾਇਤ ਕੀਤੀ ਸੀ ਜਦੋਂ ਉਹ ਡਵੀਜ਼ਨਲ ਡਾਇਰੈਕਟਰ ਕੋਲ ਚਲਾ ਗਿਆ ਤਾਂ ਉਹ ਉਸ ਦੇ ਖਿਲਾਫ਼ ਹੋ ਗਿਆ । ਉਹ ਕਦੇ ਉਸ ਨੂੰ ਫਿਰੋਜ਼ਪੁਰ ਦੀ ਪੇਸ਼ੀ ਦੇ ਦਿੰਦਾ ਹੈ ਅਤੇ ਕਦੇ ਖਰੜ ਦੀ । ਜਿਹੜੇ ਉਸ ਪੰਚ ਨੇ ਸਰਪੰਚ ਤੇ ਇਲਜ਼ਾਮ ਲਾਏ ਸਨ ਉਹੀ ਇਲਜ਼ਾਮ ਉਸ ਨੇ ਪੰਚ ਤੇ ਲਾ ਕੇ ਨੋਟਿਸ ਦੇ ਦਿਤਾ । ਮੈਂ ਕਹਿੰਦਾ ਹਾਂ ਕਿ ਇਹ ਅਸ਼ੋਅਰ ਕਰਾਓ ਕਿ ਸਾਡੀਆਂ ਪੰਚਾਇਤਾਂ ਡੈਮੋਕਰੈਟਿਕ ਢੰਗ ਨਾਲ ਕੰਮ ਕਰ ਸਕਣ ।

ਇਕ ਪ੍ਰੋਵੀਜ਼ਨ ਹੈ ਕਿ ਪੰਚਾਇਤ ਦੀ ਜਿੰਨੀ ਸ਼ਾਮਲਾਤ ਜ਼ਮੀਨ ਹੈ ਉਸ ਦਾ ਤੀਜਾ ਹਿੱਸਾ ਸਾਡੇ ਹਰੀਜਨਾਂ ਨੂੰ ਦੇਣਾ ਹੈ, ਪਰ ਕੋਈ ਪੰਚਾਇਤ ਨਹੀਂ ਪੁੱਛਦੀ । ਰੋਜ਼ ਸ਼ਕਾਇਤਾਂ ਰੰਧਾਵਾ ਸਾਹਿਬ ਕੋਲ ਆਉਂਦੀਆਂ ਹਨ, ਸਾਡੇ ਕੋਲ ਵੀ ਆਉਂਦੀਆਂ ਹਨ, ਅਸੀਂ ਅੱਗੇ ਇਨ੍ਹਾਂ ਨੂੰ ਫਾਰਵਰਡ ਕਰ ਦਿੰਦੇ ਹਾਂ । ਹਰੀਜਨਾਂ ਨੂੰ ਉਨ੍ਹਾਂ ਦਾ ਤੀਜਾ ਹਿੱਸਾ ਨਾ ਦੇਣਾ ਉਨ੍ਹਾਂ ਨਾਲ ਧੋਖਾ ਹੈ ਜੇ ਇਸ ਤਰ੍ਹਾਂ ਦੀ ਗੱਲ ਹੋ ਜਾਵੇ ਤਾਂ ਠੀਕ ਹੈ । ਪਿੰਡਾਂ ਵਿਚ

[ਮਾਸਟਰ ਚੰਦ ਸਿੰਘ]

ਅਮੀਰ ਆਦਮੀ ਕਿਸੇ ਗਰੀਬ ਨੂੰ ਮੂਹਰੇ ਕਰਕੇ ਬੋਲੀ ਦੇ ਕੇ ਸਾਰੀ ਜ਼ਮੀਨ ਉਸਦੇ ਨਾਂ ਲੈ ਕੇ ਆਪ ਖੇਤੀ ਕਰਾਉਂਦਾ ਹੈ ਅਤੇ ਕਮਾਉਂਦਾ ਹੈ। ਗਰੀਬ ਨੂੰ ਕੁਝ ਨਹੀਂ ਮਿਲਦਾ। ਇਸ ਲਈ ਇਧਰ ਉਚੇਚਾ ਧਿਆਨ ਦੇਣ ਦੀ ਲੋੜ ਹੈ ਤਾਕਿ ਗਰੀਬਾਂ ਦੀ ਭਲਾਈ ਹੋ ਸਕੇ। ਅਗਰ ਕਿਸੇ ਪੰਚ ਜਾਂ ਸਰਪੰਚ ਦਾ ਕੋਈ ਭਰਾ ਠੇਕੇ ਤੇ ਜਾਂ ਨਿਲਾਮੀ ਤੇ ਪੰਚਾਇਤ ਦੀ ਜ਼ਮੀਨ ਲੈਂਦਾ ਹੈ ਤਾਂ ਇਸਦੇ ਵਿਰੁੱਧ ਪੰਚਾਇਤ ਐਕਟ ਵਿਚ ਕੁੱਝ ਨਹੀਂ ਲਿਖਿਆ। ਇਹ ਬਿਲਕੁਲ ਇਲੀਗਲ ਗੱਲ ਹੈ। ਜੇਕਰ ਕਿਸੇ ਪੰਚ ਜਾਂ ਸਰਪੰਚ ਦਾ ਭਰਾ ਗੈਰ-ਕਾਨੂੰਨੀ ਤਰੀਕੇ ਨਾਲ ਜਾਂ ਅਸਰ ਰਸੂਖ ਵਰਤ ਕੇ ਉਹ ਜ਼ਮੀਨ ਲੈ ਲੈਂਦਾ ਹੈ ਤਾਂ ਉਸਤੇ ਕੋਈ ਐਕਸ਼ਨ ਨਹੀਂ ਹੁੰਦਾ। ਬਲੱਡ ਰਿਲੇਸ਼ਨ ਵਿਚ ਤਾਂ ਭਰਾ ਵੀ ਆਉਂਦਾ ਹੈ। ਪਰ ਐਕਟ ਵਿਚ ਬਲੱਡ ਰਿਲਸ਼ਨ ਵਿਚ ਚਾਚਾ ਜਾਂ ਉਸਦਾ ਪੁੱਤਰ ਤਾਂ ਮੈਨਸ਼ਨ ਕੀਤੇ ਗਏ ਹਨ ਪਰ ਭਰਾ ਇਨਕਲੂਡ ਨਹੀਂ ਕੀਤਾ। ਇਸ ਕਾਰਨ ਸਾਡੀਆਂ ਪੰਚਾਇਤਾਂ ਵਿਚ ਬੜੀਆਂ ਵਧੀਕੀਆਂ ਹੋ ਰਹੀਆਂ ਹਨ। ਪੰਚਾਇਤਾਂ ਦੀ ਵਧੀਆ ਜ਼ਮੀਨ ਘੱਟ ਭਾਅ ਤੇ ਲੈ ਕੇ ਲੁੱਟ ਹੋ ਰਹੀ ਹੈ।

ਇਸਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਦੇ ਮਹਿਕਮੇ ਦੇ ਅਫ਼ਸਰਾਂ ਵੱਲੋਂ ਕੁਝ ਐਕਸ਼ਨ ਲਏ ਗਏ ਹਨ, ਪਰ ਇਸ ਮਹਿਕਮੇ ਵਿਚ ਕੁਰੱਪਸ਼ਨ ਦੇ ਬੜੇ ਵੱਡੇ ਵੱਡੇ ਅੱਡੇ ਬਣੇ ਹੋਏ ਹਨ। ਕੱਲ੍ਹ ਮੈਂ ਰੰਧਾਵਾ ਸਾਹਿਬ ਨਾਲ ਡਿਸਕਸ ਕਰਨ ਗਿਆ ਸੀ। ਬਲਾਕ ਧੂਰੀ ਦਾ ਇੱਕ ਐਸ. ਈ. ਪੀ. ਓ. ਹੈ। ਉਸ ਨੇ ਪਿਛਲੇ ਸਮੇਂ ਵਿਚ ਪੰਚਾਇਤਾਂ ਦੇ ਸਰਪੰਚਾਂ ਨਾਲ ਮਿਲ ਕੇ ਜੋ ਕਿਸੇ ਨੂੰ ਸੀਮਿੰਟ ਦੀਆਂ ਪੰਜ ਬੋਰੀਆਂ ਦਿੱਤੀਆਂ ਤਾਂ ਬਾਅਦ ਵਿਚ ਪੰਜ ਦਾ ਪੰਜਾਹ ਬਣਾ ਦਿੱਤਾ ਅਤੇ ਸਰਪੰਚ ਨਾਲ ਮਿਲ ਕੇ ਦਾਰੂ ਵਗੈਰਾ ਪੀ ਕੇ ਸਾਰਾ ਸੀਮਿੰਟ ਬਲੈਕ ਵਿਚ ਵੇਚ ਦਿੱਤਾ। ਇਸ ਤਰ੍ਹਾਂ ਦੇ ਸਕੈਂਡਲਾਂ ਨੂੰ ਫੜਨਾ ਚਾਹੀਦਾ ਹੈ। ਉਥੇ ਮੌਕੇ ਤੇ ਸੀਮਿੰਟ ਪਿਆ ਹੈ, ਪਰਮਿਟ ਤਾਂ ਇਹ ਕੱਟਦੇ। ਤੁਸੀਂ ਜਾ ਕੇ ਚੈਕ ਕਰੋ ਸੀਮਿੰਟ ਦੀਆਂ ਬੋਰੀਆਂ ਵਿਚ 50 ਕਿਲੋ ਦੀ ਬਜਾਏ 30, 40 ਕਿਲੋ ਹੀ ਸੀਮਿੰਟ ਹੁੰਦਾ ਹੈ। ਇਹ ਸਾਰੀ ਮਿਲੀਭੁਗਤ ਹੈ। ਇਸ ਚੀਜ਼ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਅਗਰ ਇਸ ਵੱਲ ਧਿਆਨ ਦਿੱਤਾ ਗਿਆ ਤਾਂ ਹੀ ਇਹ ਡੈਮੋਕਰੈਟਿਕ ਢਾਂਚਾ ਵਧੀਆ ਹੋ ਸਕੇਗਾ। ਮੈਂ ਇਹ ਕਹਿੰਦਾ ਹਾਂ ਕਿ ਠੀਕ ਹੈ ਪਿਛਲੇ ਸਮੇਂ ਵਿਚ ਇਨ੍ਹਾਂ ਨੇ ਪੰਚਾਇਤਾਂ ਵੱਲ ਧਿਆਨ ਦਿੱਤਾ ਹੈ, ਗਲੀਆਂ ਅਤੇ ਨਾਲੀਆਂ ਪੱਕੀਆਂ ਕੀਤੀਆਂ ਹਨ। ਪਰ ਜਿਹੜੀਆਂ ਗਲੀਆਂ ਅਤੇ ਨਾਲੀਆਂ ਪੱਕੀਆਂ ਕੀਤੀਆਂ ਹਨ ਉਨ੍ਹਾਂ ਦਾ ਮੈਟੀਰੀਅਲ ਬੜਾ ਮਾੜਾ ਸੀ। ਫਿਰ ਜਿਥੇ ਕੰਮ ਅਧੂਰਾ ਪਿਆ ਹੈ ਉਹ ਪੂਰਾ ਹੋਣਾ ਚਾਹੀਦਾ ਹੈ। ਸਰਕਾਰ ਨੂੰ ਉਹ ਕੰਮ ਪੂਰਾ ਕਰਨ ਲਈ ਕੋਈ ਸਪੈਸ਼ਲ ਸਕੀਮ ਬਣਾ ਕੇ ਯਤਨ ਕਰਨਾ ਚਾਹੀਦਾ ਹੈ। ਚਾਹੇ ਮਾਡਲ ਗਰਾਮ ਸਨ ਜਾਂ ਜੈਂਤੀ ਵਿਲੇਜਜ਼ ਸਨ, ਉਹ ਇਨਕੰਪਲੀਟ ਹਨ। ਰੰਧਾਵਾ ਸਾਹਿਬ ਆਪਣੇ ਡਾਇਰੈਕਟੋਰੇਟ ਨੂੰ ਹਦਾਇਤਾਂ ਦੇਣ, ਉਨ੍ਹਾਂ ਤੋਂ ਸੂਚਨਾ ਮੰਗਾਉਣ ਕਿ ਜਿਹੜੇ ਅਧੂਰੇ ਪਏ ਹਨ ਉਹ ਉਥੇ ਸਪੈਸ਼ਲ ਗਰਾਂਟ ਦੇ ਕੇ ਕੰਮ ਪੂਰਾ ਕੀਤਾ ਜਾਵੇ ਤਾਕਿ ਪਿੰਡਾਂ ਦੀ ਡਿਵੈਲਪਮੈਂਟ ਚੰਗੀ ਤਰ੍ਹਾਂ ਹੋ ਸਕੇ। ਮੈਂ ਕਹਿੰਦਾ ਹਾਂ ਕਿ ਇੱਕ ਪੱਖੋਂ ਤਾਂ ਇਹ ਚੰਗਾ ਹੈ। ਥਰੀ ਟਾਇਰ ਸਿਸਟਮ ਇਹ ਕਰ ਰਹੇ ਹਨ। ਪਰ ਜਿਹੜੀਆਂ ਗੈਰ-ਜਮਹੂਰੀ ਗੱਲਾਂ ਹਨ, ਜਿਵੇਂ ਸਮੇਂ ਤੋਂ ਪਹਿਲਾਂ ਪੰਚਾਇਤਾਂ ਨੂੰ ਭੰਗ ਕਰਨਾ, ਇਹ ਮਾੜੀ ਗੱਲ ਹੈ। ਇਹ ਗਲਤ ਗੱਲ ਹੋਵੇਗੀ। ਇਸ ਗੱਲ ਦੀ ਵਿਰੋਧਤਾ ਹੋਵੇਗੀ। ਜਦੋਂ ਟਾਇਮ ਪੂਰਾ ਹੋ ਜਾਵੇਗਾ ਤਾਂ ਪੰਚਾਇਤਾਂ ਭੰਗ ਕਰ ਦਿਓ ਨਹੀਂ ਤਾਂ ਫਿਰ ਬਾਰ ਬਾਰ ਅਮੈਂਡਮੈਂਟ ਬਿਲ ਵਿਚ ਲਿਆ ਕੇ

ਕਦੇ ਤਿੰਨ ਮਹੀਨੇ ਦੀ ਅਤੇ ਕਦੇ 6 ਮਹੀਨੇ ਦੀ ਐਕਸਟੈਨਸ਼ਨ ਲੈਣੀ ਪਏਗੀ ਇਲੈਕਸ਼ਨਾਂ ਬਾਅਦ ਵਿਚ ਕਰਾਉਣ ਲਈ। ਡੈਮੋਕਰੈਟਿਕ ਅਸੂਲ ਇਸ ਗੱਲ ਦੀ ਮੰਗ ਨਹੀਂ ਕਰਦੇ। ਇੱਕ ਪੱਖੋਂ ਇਹ ਬਿਲ ਚੰਗਾ ਹੈ। ਦੂਜੇ ਪੱਖੋਂ ਇਹ ਮਾੜਾ ਹੈ, ਇਸ ਲਈ ਮੈਂ ਇਸਦੀ ਵਿਰੋਧਤਾ ਕਰਦਾ ਹਾਂ।

**ਚੌਧਰੀ ਜਗਜੀਤ ਸਿਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਰੰਧਾਵਾ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਹ ਅਮੈਂਡਮੈਂਟਸ ਲਿਆਂਦੀਆਂ ਅਤੇ ਖ਼ਾਸ ਤੌਰ ਤੇ ਸਰਪੰਚ ਦੀ ਸਿੱਧੀ ਚੋਣ ਕਰਨ ਦਾ ਯਤਨ ਕੀਤਾ ਹੈ। ਇਸਦੇ ਨਾਲ ਸਾਡੀਆਂ ਪੰਚਾਇਤਾਂ ਵਿਚ ਪਛੜੇ ਵਰਗ ਦੇ ਲੋਕ, ਜਿਹੜੇ ਗ਼ਰੀਬ ਹਨ ਉਹ ਵੀ ਅੱਗੇ ਆ ਸਕਣਗੇ। ਉਨ੍ਹਾਂ ਨੂੰ ਮੌਕਾ ਮਿਲੇਗਾ। ਉਹ ਵੀ ਸਰਪੰਚ ਬਣ ਸਕਣਗੇ। ਪਿਛਲੀ ਸਰਕਾਰ ਨੇ ਸਰਪੰਚ ਦੀ ਸਿੱਧੀ ਚੋਣ ਬੰਦ ਕਰਕੇ ਪੰਚਾਂ ਦੀ ਮਾਰਫਤ ਚੋਣ ਸਰਪੰਚ ਦੀ ਕਰਵਾਈ ਸੀ। ਵੇਖਣ ਵਿਚ ਆਇਆ ਸੀ ਕਿ ਬਹੁਤ ਸਾਰੇ ਲੋਕ ਜਿਹੜੇ ਪਿੰਡਾਂ ਵਿਚ ਤਕੜੇ ਸਨ, ਜਿਹੜੇ ਬੰਦੇ ਖਰੀਦ ਸਕਦੇ ਸਨ, ਉਹ ਗਲਤ ਢੰਗ ਵਰਤ ਕੇ ਸਰਪੰਚ ਬਣ ਗਏ ਅਤੇ ਸਰਪੰਚ ਬਣਨ ਦੇ ਬਾਅਦ ਉਥੇ ਉਨ੍ਹਾਂ ਦੀ ਮੈਜਾਰਟੀ ਪੰਚਾਇਤਾਂ ਵਿਚ ਨਹੀਂ ਰਹੀ। ਜਦੋਂ ਤੋਂ ਉਹ ਪੰਚਾਇਤਾਂ ਬਣੀਆਂ ਉਥੇ ਕਿਸੇ ਨਾ ਕਿਸੇ ਨੂੰ ਲਾਹੁਣ ਦੇ ਯਤਨ ਹੁੰਦੇ ਰਹੇ ਅਤੇ ਪੰਚਾਇਤਾਂ ਦਾ ਕੰਮ ਅੱਛੇ ਢੰਗ ਨਾਲ ਸਰਪੰਚ ਨਹੀਂ ਕਰ ਸਕਦੇ ਸਨ। ਇਹ ਸਰਕਾਰ ਦਾ ਅੱਛਾ ਯਤਨ ਹੈ ਅਤੇ ਮੈਂ ਇਸ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ। ਮੈਂ ਆਸ ਰਖਦਾ ਹਾਂ ਕਿ ਜਦੋਂ ਪੰਚਾਇਤ ਦੇ ਸਰਪੰਚ ਦੀ ਸਿੱਧੀ ਚੋਣ ਹੋਵੇਗੀ ਤਾਂ ਉਹ ਸਰਪੰਚ ਸਾਰੇ ਪਿੰਡ ਦੇ ਵੋਟਰਾਂ ਦੀ ਨੁਮਾਇੰਦਗੀ ਕਰੇਗਾ ਅਤੇ ਸਹੀ ਢੰਗ ਨਾਲ ਲੋਕਾਂ ਦੀ ਸੇਵਾ ਕਰ ਸਕੇਗਾ ਅਤੇ ਬਗੈਰ ਕਿਸੇ ਦੇ ਦਬਾਅ ਦੇ ਕੰਮ ਕਰ ਸਕੇਗਾ। ਉਸਨੂੰ ਪਤਾ ਹੋਵੇਗਾ ਕਿ ਉਸ ਨੇ ਸਰਪੰਚ ਰਹਿਣਾ ਹੈ। ਮੈਜਾਰਟੀ ਬਣਾ ਕੇ ਉਸਦੀ ਛੁੱਟੀ ਨਹੀਂ ਕੀਤੀ ਜਾ ਸਕਦੀ। ਉਹ ਸਹੀ ਮਾਹਨਿਆਂ ਵਿਚ ਕੰਮ ਕਰੇਗਾ। ਮੈਂ ਰੰਧਾਵਾ ਜੀ ਨੂੰ ਇਹ ਵਧਾਈ ਦੇਣਾ ਚਾਹੁੰਦਾ ਹਾਂ ਕਿ ਪਿਛਲੇ ਦੋ ਸਾਲਾਂ ਵਿਚ ਪੰਚਾਇਤਾਂ ਦੀ ਮਾਰਫਤ ਪਿੰਡਾਂ ਵਿਚ ਚੰਗਾ ਕੰਮ ਹੋਇਆ ਹੈ। ਗਲੀਆਂ ਅਤੇ ਨਾਲੀਆਂ ਪੱਕੀਆਂ ਬਣਾਈਆਂ ਗਈਆਂ ਹਨ। ਇਸ ਤਰ੍ਹਾਂ ਨਾਲ ਪਿੰਡਾਂ ਨੂੰ ਸੁਚੱਜਾ ਅਤੇ ਸਵੱਛ ਬਣਾਉਣ ਦਾ ਯਤਨ ਕੀਤਾ ਗਿਆ ਹੈ। ਇਹ ਬਹੁਤ ਵੱਡਾ ਕਦਮ ਹੈ ਇਹ ਪਿਛਲੇ ਕਾਫ਼ੀ ਅਰਸੇ ਤੋਂ ਕਿਸੇ ਨੇ ਨਹੀਂ ਸੀ ਕੀਤਾ। ਹੁਣ ਤੁਸੀਂ ਵੇਖਣ ਜਾਓ ਪਿੰਡ ਪਿੰਡ ਵਿਚ ਇਹ ਯਤਨ ਹੋ ਰਹੇ ਹਨ ਅਤੇ ਇਨ੍ਹਾਂ ਦੀ ਅਗਵਾਈ ਥੱਲੇ ਡਿਵੈਲਪਮੈਂਟ ਦੇ ਕੰਮ ਹੋ ਰਹੇ ਹਨ ਅਤੇ ਚੰਗੇ ਪਿੰਡ ਬਣਾਉਣ ਲਈ ਸਰਕਾਰ ਵੱਲੋਂ ਭਰਪੂਰ ਕੋਸ਼ਿਸ਼ ਹੋ ਰਹੀ ਹੈ।

ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਜੋ ਕੰਮ ਸ਼ੁਰੂ ਹੋਇਆ ਹੈ ਇਹ ਬੜੇ ਚੰਗੇ ਢੰਗ ਨਾਲ ਚਲ ਰਿਹਾ ਹੈ। ਜੋ ਕੋਈ ਪੈਸੇ ਦੀ ਕਮੀ ਆਉਂਦੀ ਹੈ ਤਾਂ ਉਸ ਨੂੰ ਦੂਰ ਕਰਕੇ ਉਸ ਪਿੰਡ ਵਿਚ ਕੰਮ ਪੂਰਾ ਕੀਤਾ ਜਾਵੇ ਤਾਕਿ ਜੋ ਸਰਕਾਰ ਦਾ ਨਿਸ਼ਾਨਾ ਹੈ, ਜੋ ਸਰਕਾਰ ਚਾਹੁੰਦੀ ਹੈ, ਉਸਦੇ ਮੁਤਾਬਿਕ ਕੰਮ ਸਿਰੇ ਚੜ੍ਹ ਸਕੇ। ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਜਿਥੇ ਗਲੀਆ ਨਾਲੀਆਂ ਸਾਡੀ ਪੰਜਾਬ ਸਰਕਾਰ ਵੱਲੋਂ ਐਨੀ ਵੱਡੀ ਗਿਣਤੀ ਵਿਚ ਬਣਾਈਆਂ ਜਾਂ ਰਹੀਆਂ ਹਨ, ਉਥੇ ਪਿੰਡਾਂ ਦੇ ਆਪਣੇ ਸਾਧਨ ਵੀ ਹਨ। ਚਾਹੇ ਉਹ ਆਮਦਨ ਪੰਚਾਇਤ ਦੀ ਜ਼ਮੀਨ ਠੇਕੇ ਤੇ ਦੇਣ ਦੇ ਤੌਰ ਤੇ ਆਉਂਦੀ ਹੈ, ਚਾਹੇ ਪੰਚਾਇਤ

[ਚੌਧਰੀ ਜਗਜੀਤ ਸਿੰਘ]

ਸੰਮਤੀ ਤੋਂ ਕੋਈ ਡਿਸਕ੍ਰੀਸ਼ਨਰੀ ਗਰਾਂਟ ਆਉਂਦੀ ਹੈ । ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਪੈਸੇ ਪਿੰਡਾਂ ਵਿਚ ਡਿਵੈਲਪਮੈਂਟ ਵਾਸਤੇ ਖਰਚ ਹੋਣੇ ਹਨ । ਇਨ੍ਹਾਂ ਪੰਚਾਇਤਾਂ ਨੂੰ ਕੰਟਰੋਲ ਰੇਟ ਤੇ ਇੱਟਾਂ ਦਵਾਈਆਂ ਜਾਣ । ਇਸੇ ਤਰ੍ਹਾਂ ਸੀਮਿੰਟ ਵੀ ਕੰਟਰੋਲ ਰੇਟ ਤੇ ਦਿੱਤਾ ਜਾਵੇ । ਇਹ ਕੰਮ ਜਿਤਨੀ ਜਲਦੀ ਹੋ ਸਕਦਾ ਹੈ ਕੀਤਾ ਜਾਵੇ । ਇਸਦੇ ਲਈ ਕੋਈ ਟੀਚਾ ਨਿਸ਼ਚਿਤ ਕੀਤਾ ਜਾਵੇ । ਜਿਹੜੇ ਪੰਚਾਇਤਾਂ ਦੇ ਆਪਣੇ ਫੰਡ ਹਨ ਉਹ ਸਮੇਂ ਸਿਰ ਪ੍ਰਾਪਤ ਕਰਕੇ ਪਿੰਡਾਂ ਵਿਚ ਹੀ ਲਵਾ ਦੇਣੇ ਚਾਹੀਦੇ ਹਨ ਤਾਕਿ ਪਿੰਡ ਦੀ ਤਰੱਕੀ ਹੋ ਸਕੇ । ਮੈਂ ਇਸ ਗੱਲ ਦੀ ਰੰਧਾਵਾ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਰਹਿਨੁਮਾਈ ਥੱਲੇ ਪੰਚਾਇਤਾਂ ਦੀਆਂ ਜ਼ਮੀਨਾਂ ਜੋ ਠੇਕੇ ਤੇ ਚਾੜ੍ਹੀਆਂ ਗਈਆਂ ਹਨ ਉਨ੍ਹਾਂ ਦੀ ਅੱਗੇ ਨਾਲੋਂ ਜ਼ਿਆਦਾ ਆਮਦਨ ਹੋਈ ਹੈ ਅਤੇ ਇਸ ਤਰੀਕੇ ਨਾਲ ਪੰਚਾਇਤਾਂ ਨੇ ਪਿੰਡਾਂ ਦੀ ਤਰੱਕੀ ਵਿਚ ਜ਼ਿਆਦਾ ਹਿੱਸਾ ਪਾਇਆ ਹੈ ।

ਦੂਸਰਾ ਜਿਹੜਾ ਪੰਚਾਇਤਾਂ ਨੂੰ ਤੋੜ ਕੇ ਨਵੇਂ ਇਲੈਕਸ਼ਨ ਕਰਾਉਣ ਦਾ ਪ੍ਰੋਗਰਾਮ ਹੈ ਇਸ ਲਈ ਵੀ ਉਹ ਹੱਕ ਬਜਾਨਬ ਹਨ । ਥਰੀ ਟਾਇਰ ਸਿਸਟਮ ਕਾਂਗਰਸ ਰਾਜ ਵੇਲੇ ਚਲਦਾ ਸੀ । ਪੰਚਾਇਤ, ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਤਿੰਨ ਅੰਗ ਸਨ । ਉਸਨੂੰ ਮੁੜ ਕੇ ਪੰਜਾਬ ਵਿਚ ਲਾਗੂ ਕਰਨ ਦਾ ਜੋ ਸਰਕਾਰ ਦਾ ਪ੍ਰੋਗਰਾਮ ਹੈ, ਇਹ ਠੀਕ ਹੈ । ਇਸ ਤਰੀਕੇ ਨਾਲ ਮੁੜ ਕੇ ਪੰਚਾਇਤੀ ਰਾਜ ਪੰਜਾਬ ਵਿਚ ਕਾਇਮ ਹੋ ਸਕਦਾ ਹੈ । ਪਿਛਲੀ ਸਰਕਾਰ ਨੇ ਬਣਦੇ ਹੀ ਇਹ ਸਿਸਟਮ ਤੋੜ ਦਿੱਤਾ ਸੀ । ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਤੋੜ ਦਿੱਤੀਆਂ ਸਨ । ਜੋ ਜ਼ਰੂਰੀ ਢਾਂਚਾ ਸੀ, ਜੋ ਮਹਾਤਮਾ ਗਾਂਧੀ ਦਾ ਸੁਪਨਾ ਸੀ, ਜਿਸਦੇ ਆਧਾਰ ਤੇ ਪੰਚਾਇਤੀ ਰਾਜ ਲਾਗੂ ਕੀਤਾ ਗਿਆ ਸੀ, ਉਸਨੂੰ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਨੇ ਆਉਂਦਿਆਂ ਹੀ ਤੋੜ ਦਿੱਤਾ । ਉਸ ਨੂੰ ਤੋੜ ਕੇ ਜਿਹੜੀ ਪਾਵਰ ਕਾਂਗਰਸ ਪਾਰਟੀ ਦੀ ਸਰਕਾਰ ਨੇ ਲੋਕਾਂ ਵਿਚ ਵੰਡੀ ਹੋਈ ਸੀ ਉਹ ਇਨ੍ਹਾਂ ਨੇ ਆਪਣੇ ਹੱਥਾਂ ਵਿਚ ਲੈ ਲਈ, ਲੋਕਾਂ ਦੇ ਅਖਤਿਆਰ ਆਪਣੇ ਕੋਲ ਲੈ ਲਏ ਔਰ ਇਸ ਤਰ੍ਹਾਂ ਨਾਲ ਪਿੰਡਾਂ ਦੀ ਜਾਇਜ਼ ਔਰ ਨਾਜਾਇਜ਼ ਤਰੀਕੇ ਨਾਲ ਡਿਵੈਲਪਮੈਂਟ ਰੋਕਣ ਦੀ ਕੋਸ਼ਿਸ਼ ਕੀਤੀ ਗਈ । ਮੈਂ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਪਹਿਲੇ ਦੀ ਤਰ੍ਹਾਂ ਮੁੜ ਕੇ ਪੰਜਾਬ ਵਿਚ ਥਰੀ ਟਾਇਰ ਸਿਸਟਮ ਲਾਗੂ ਕੀਤਾ ਜਾ ਰਿਹਾ ਹੈ । ਇਸ ਦੇ ਨਾਲ ਪਿੰਡਾਂ ਦੇ ਲੋਕਾਂ ਨੂੰ ਕਾਫੀ ਰਾਹਤ ਮਿਲੇਗੀ । ਅਸੀਂ ਪਿੰਡਾਂ ਦੇ ਜਿਹੜੇ ਲੋਕ ਹਨ, ਜਿਹੜੇ ਨੌਜਵਾਨ ਹਨ ਉਨ੍ਹਾਂ ਨੂੰ ਕਹਿ ਸਕਾਂਗੇ ਕਿ ਉਹ ਆਉਣ ਔਰ ਪੰਚਾਇਤ ਸੰਮਿਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਪਿੰਡਾਂ ਦੀ ਤਰੱਕੀ ਲਈ ਹਿੱਸਾ ਪਾਉਣ । ਇਸ ਨਾਲ ਪੰਜਾਬ ਦੇ ਪਿੰਡ ਆਉਣ ਵਾਲੇ ਸਮੇਂ ਵਿਚ ਸੁਚੱਜੇ ਔਰ ਚੰਗੇ ਬਣ ਜਾਣਗੇ ਔਰ ਬਹੁਤ ਸਾਰੀਆਂ ਸਹੂਲਤਾਂ ਪਿੰਡਾਂ ਦੇ ਲੋਕਾਂ ਨੂੰ ਮਿਲ ਜਾਣਗੀਆਂ । ਜੋ ਨੁਮਾਇੰਦੇ ਪੰਚਾਇਤ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਪਿੰਡਾਂ ਦੇ ਆਉਣਗੇ ਉਹ ਪੰਚਾਇਤੀ ਰਾਜ ਸਿਸਟਮ ਤੋਂ ਔਰ ਸਰਕਾਰ ਤੋਂ ਕੁਝ ਨਾ ਕੁਝ ਹਾਸਿਲ ਕਰਕੇ ਪਿੰਡਾਂ ਦੇ ਲੋਕਾਂ ਨੂੰ ਸਹੂਲਤਾਂ ਪਹੁੰਚਾ ਸਕਣਗੇ ।

ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ । ਇਥੇ ਰਾਉਵਾਲੀ ਪਿੰਡ ਦੇ ਸਰਪੰਚ ਦਾ ਜ਼ਿਕਰ ਆਇਆ ਹੈ, ਉਸ ਬਾਰੇ ਮੈਂ ਵੀ ਥੋੜ੍ਹਾ ਜਿਹਾ ਜ਼ਿਕਰ ਕਰਨਾ ਚਾਹੁੰਦਾ ਹਾਂ । ਉਥੇ ਦੀ ਪੰਚਾਇਤ ਦਾ ਸਰਪੰਚ ਇਕ ਮਤਾ ਪਾਸ ਕਰਾਉਣਾ ਚਾਹੁੰਦਾ ਸੀ ਕਿ ਜਿਹੜੇ ਲੋਕ ਬਗੈਰ ਪਲਾਟਾਂ ਦੇ ਹਨ ਉਨ੍ਹਾਂ ਨੂੰ ਪਲਾਟ ਦਿੱਤੇ ਜਾਣ । ਇਸ ਬਾਰੇ ਇਕ

ਮੀਟਿੰਗ ਕੀਤੀ ਗਈ ਪਰ ਉਸ ਮੀਟਿੰਗ ਵਿਚ ਇਹ ਮਤਾ ਪਾਸ ਨਾ ਹੋ ਸਕਿਆ ਕਿਉਂਕਿ ਮੈਂਬਰਾਂ ਦਾ ਇਸ ਗੱਲ ਬਾਰੇ ਇਤਫਾਕ ਨਾ ਹੋ ਸਕਿਆ। ਉਸ ਮਤੇ ਤੇ ਨਾ ਸਰਪੰਚ ਦੇ ਤੇ ਨਾ ਹੀ ਪੰਚਾਂ ਦੇ ਦਸਖਤ ਸਨ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਕਿਸੇ ਨੇ ਨਜਾਇਜ਼ ਕਬਜ਼ਾ ਕਰਵਾਇਆ ਹੈ ਔਰ ਪੰਚਾਇਤ ਨੇ ਬਿਲਕੁਲ ਰੈਜ਼ੋਲਿਊਸ਼ਨ ਨਹੀਂ ਕੀਤਾ ਔਰ ਕਾਰਵਾਈ ਤੇ ਕਿਸੇ ਦੇ ਦਸਖਤ ਨਹੀਂ ਹਨ। ਪਿਛਲੇ ਸੈਸ਼ਨ ਵਿਚ ਵੀ ਇਸ ਬਾਰੇ ਇਕ ਸਵਾਲ ਹੋਇਆ ਸੀ ਉਸ ਨੂੰ ਸਸਪੈਂਡ ਵੀ ਕਰ ਦਿੱਤਾ ਗਿਆ ਹੈ। ਹੁਣ ਉਸ ਦਾ ਕੇਸ ਅਦਾਲਤ ਵਿਚ ਚਲ ਰਿਹਾ ਹੈ। ਇਸ ਲਈ ਉਸ ਦੇ ਬਾਰੇ ਕੁਝ ਇਥੇ ਕਿਹਾ ਜਾਵੇ, ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਹੈ, ਕਿਉਂਕਿ ਇਥੇ ਗੱਲ ਕਹੀ ਦਾ ਅਦਾਲਤ ਵਿਚਲੇ ਕੇਸ ਤੇ ਅਸਰ ਪੈ ਸਕਦਾ ਹੈ। ਮੈਂ ਤਾਂ ਸਿਰਫ ਇਤਨਾ ਹੀ ਅੰਤ ਵਿਚ ਕਹਾਂਗਾ ਕਿ ਇਸ ਬਿਲ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ ਤਾਂਕਿ ਪੰਜਾਬ ਵਿਚ ਥਰੀ ਟਾਇਰ ਸਿਸਟਮ ਚਾਲੂ ਹੋ ਸਕੇ (ਥੰਪਿੰਗ) ਔਰ ਪਿੰਡਾਂ ਦੀ ਸੇਵਾ, ਪਿੰਡਾਂ ਦੇ ਲੋਕਾਂ ਦੀ ਸੇਵਾ, ਪਿੰਡਾਂ ਦੇ ਲੋਕਾਂ ਰਾਹੀਂ ਪੰਚਾਇਤ ਸੰਮਤੀਆਂ ਵਿਚ ਔਰ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਆ ਕੇ ਹੋ ਸਕੇ।

**ਕਾਮਰੇਡ ਅਮਰ ਸਿੰਘ** (ਲਹਿਰਾ) : ਮੈਂ ਇਸ ਬਿੱਲ ਦੀ ਸ਼ਲਾਘਾ ਕਰਦਾ ਹਾਂ ਔਰ ਸਰਕਾਰ ਨੂੰ ਵਧਾਈ ਦਿੰਦਾ ਹਾਂ। ਮੇਰੇ ਹਲਕੇ ਵਿਚ 1400 ਏਕੜ ਜ਼ਮੀਨ ਸੀ ਜਿਸ ਵਿਚੋਂ 1200 ਏਕੜ ਜ਼ਮੀਨ ਤੋਂ ਕਬਜ਼ਾ ਛੁਡਵਾ ਲਿਆ ਗਿਆ ਹੈ ਔਰ ਉਹ ਸਰਕਾਰ ਨੇ ਗਰੀਬਾਂ ਵਿਚ ਵੰਡ ਦਿੱਤੀ ਹੈ। ਬਾਕੀ ਦੋ ਸੌ ਏਕੜ ਜ਼ਮੀਨ ਜਿਹੜੀ ਹੈ ਉਹ ਹਰਿਆਣੇ ਦੇ ਇਕ ਮੌਜੂਦਾ ਮੰਤਰੀ ਦਾ ਭਰਾ ਹੈ ਉਸ ਦੇ ਨਾਉਂ ਤੇ ਗਿਰਦਾਵਰੀਆਂ ਹੋ ਰਹੀਆਂ ਹਨ ਔਰ ਕਮਿਸ਼ਨਰ ਔਰ ਡਿਪਟੀ ਕਮਿਸ਼ਨਰ ਤੇ ਅਸਰ–ਰਸੂਖ ਪਾਇਆ ਜਾ ਰਿਹਾ ਹੈ। ਉਹ ਦੋ ਸੌ ਏਕੜ ਸ਼ਮਸ਼ੇਰ ਸਿੰਘ ਸੰਨ ਆਫ ਬਲਵੰਤ ਸਿੰਘ ਸੁਰਜੇਵਾਲਾ ਦਾ ਹੈ, ਉਸ ਦੇ ਨਾਉਂ ਤੇ ਗਿਰਦਾਵਰੀਆਂ ਹੋ ਰਹੀਆਂ ਹਨ। ਇਸ ਲਈ ਮੈਂ ਇਹ ਕਹਾਂਗਾ ਕਿ ਉਹ ਜ਼ਮੀਨ ਵੀ ਖਾਲੀ ਕਰਾਉਣੀ ਚਾਹੀਦੀ ਹੈ। ਜੋ ਪਿੰਡਾਂ ਵਿਚ ਤਰੱਕੀ ਹੋ ਰਹੀ ਹੈ ਮੈਂ ਉਸ ਬਾਰੇ ਵੀ ਸਰਕਾਰ ਦਾ ਧੰਨਵਾਦ ਕਰਦਾ ਹਾਂ। ਬਾਕੀ ਜਿਹੜੀਆਂ ਇਨ੍ਹਾਂ ਨੇ ਸਿੱਧੀਆਂ ਸਰਪੰਚਾਂ ਦੀਆਂ ਚੋਣਾਂ ਕਰਾਉਣੀਆਂ ਹਨ ਉਹ ਵੀ ਚੰਗਾ ਕੰਮ ਹੈ। ਉਸ ਨਾਲ ਜੋ ਚੰਗੇ ਬੰਦੇ ਹੋਣਗੇ ਉਹ ਹੀ ਸਰਪੰਚ ਬਣ ਕੇ ਆ ਸਕਣਗੇ। ਇਸ ਗੱਲ ਲਈ ਵੀ ਅਸੀਂ ਇਨ੍ਹਾਂ ਦੇ ਧੰਨਵਾਦੀ ਹਾਂ (ਥੰਪਿੰਗ) ਬਾਕੀ ਜ ਇੰਪਰੂਵਮੈਂਟ ਟਰੱਸਟ ਤੋੜੇ ਗਏ ਸਨ, ਉਹ ਕਾਨੂੰਨ ਵੀ ਵਾਪਿਸ ਹੋਣਾ ਚਾਹੀਦਾ ਹੈ।

**ਸ੍ਰੀ ਰਾਮ ਪ੍ਰਕਾਸ਼ ਬਾਲੀ** (ਨੰਗਲ): ਮੈਂ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਔਰ ਖਾਸ ਤੌਰ ਤੇ ਰੰਧਾਵਾ ਸਾਹਿਬ ਨੂੰ ਵਧਾਈ ਦਿੰਦਾ ਹਾਂ। ਜਦੋਂ ਤੋਂ ਇਨ੍ਹਾਂ ਨੇ ਪੰਜਾਬ ਦੀ ਡਿਵੈਲਪਮੈਂਟ ਦਾ ਚਾਰਜ ਸੰਭਾਲਿਆ ਹੈ, ਜੋ ਇਨ੍ਹਾਂ ਦੀਆਂ ਅਚੀਵਮੈਂਟਸ ਹਨ, ਜਿਸ ਤਰ੍ਹਾਂ ਨਾਲ ਇਨ੍ਹਾਂ ਨੇ ਪਿੰਡਾਂ ਦੀ ਤਰੱਕੀ ਕੀਤੀ ਹੈ ਉਸ ਦੇ ਵਾਸਤੇ ਇਹ ਵਧਾਈ ਦੇ ਪਾਤਰ ਹਨ। ਪਹਿਲਾਂ ਜਿਸ ਤਰ੍ਹਾਂ ਨਾਲ ਪੰਚਾਂ ਵਿਚੋਂ ਸਰਪੰਚ ਬਣਦਾ ਸੀ ਉਸ ਨਾਲ ਪਿੰਡਾਂ ਦਾ ਮਾਹੌਲ ਖਰਾਬ ਹੁੰਦਾ ਸੀ ਪਰ ਜਦੋਂ ਦਾ ਲੋਕਾਂ ਨੇ ਅਖਬਾਰਾਂ ਵਿਚ ਇਹ ਖਬਰ ਪੜ੍ਹੀ ਹੈ ਕਿ ਸਰਕਾਰ ਦੁਬਾਰਾ ਫਿਰ ਸਰਪੰਚ ਦੀ ਸਿੱਧੀ ਚੋਣ ਕਰਵਾਇਆ ਕਰੇਗੀ ਤਾਂ ਇਸ ਨਾਲ ਪਿੰਡਾਂ ਦੇ ਲੋਕਾਂ ਵਿਚ ਖੁਸ਼ੀ ਦੀ ਲਹਿਰ ਦੌੜੀ ਹੈ। ਮੈਂ ਆਪੋਜ਼ੀਸ਼ਨ ਬੈਂਚਾਂ ਦੀ ਗੱਲ ਵੀ ਬੜੇ ਧਿਆਨ ਨਾਲ ਸੁਣੀ ਹੈ। ਮੈਂ ਹੈਰਾਨ ਹੁੰਦਾ

[ਸ਼੍ਰੀ ਰਾਮ ਪ੍ਰਕਾਸ਼ ਬਾਲੀ]

ਸੀ ਔਰ ਮੈਂ ਸਮਝਦਾ ਸੀ ਕਿ ਸ਼ਾਇਦ ਮੈਂ ਇਸ ਕਰਕੇ ਹੈਰਾਨ ਹੁੰਦਾ ਹਾਂ ਕਿਉਂਕਿ ਮੈਂ ਪਹਿਲੀ ਵਾਰੀ ਇਸ ਅਸੰਬਲੀ ਵਿਚ ਆਇਆ ਹਾਂ। ਪਰ ਨਹੀਂ, ਮੈਂ ਇਹ ਵੇਖਿਆ ਹੈ ਕਿ ਆਪੋਜ਼ੀਸ਼ਨ ਦਾ ਕੰਮ ਆਪੋਜ਼ੀਸ਼ਨ ਕਰਨਾ ਹੀ ਹੈ। ਪਰ ਇਨ੍ਹਾਂ ਨੂੰ ਇਹਤਰਾਮ ਕਰਨਾ ਚਾਹੀਦਾ ਸੀ। ਥਰੀ ਟਾਇਰ ਸਿਸਟਮ ਜੋ ਕਿ ਮਹਾਤਮਾ ਗਾਂਧੀ ਜੀ ਔਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੀ ਸਰਕਾਰ ਦਾ ਸੁਪਨਾ ਸੀ, ਇਨ੍ਹਾਂ ਦੀ ਜਨਤਾ ਪਾਰਟੀ ਦੀ ਸਰਕਾਰ ਨੇ ਉਸ ਸਿਸਟਮ ਨੂੰ ਖਤਮ ਕਰ ਦਿੱਤਾ ਸੀ। ਔਰ ਉਸ ਨਾਲ ਪਿੰਡਾਂ ਦੀ ਡਿਵੈਲਪਮੈਂਟ ਰੁਕ ਗਈ ਸੀ। ਉਸ ਵਕਤ ਜਮਹੂਰੀਅਤ ਦੀ ਰਾਖੀ ਲਈ ਇਨ੍ਹਾਂ ਨੇ ਕਿਉਂ ਵਾਵੇਲਾ ਨਹੀਂ ਕੀਤਾ ਜਦ ਕਿ ਇਹ ਉਸ ਵਕਤ ਦੀ ਸਰਕਾਰ ਦੇ ਪੂਰੇ ਸਮਰਥਕ ਸੀ। ਇਥੇ ਹੀ ਬੱਸ ਨਹੀਂ, ਭਾਰਤ ਦੀ ਜਨਤਾ ਪਾਰਟੀ ਦੀ ਸਰਕਾਰ ਨੇ ਅਸੰਬਲੀਆਂ ਦੀਆਂ ਸਟੇਬਲ ਅਤੇ ਬਹੁਮਤ ਨਾਲ ਚੁਣੀਆਂ ਹੋਈਆਂ ਸਰਕਾਰਾਂ ਨੂੰ ਮਿਆਦ ਤੋਂ ਪਹਿਲਾਂ ਤੋੜ ਦਿੱਤਾ। ਉਸ ਵਕਤ ਇਨ੍ਹਾਂ ਦੇ ਸਾਥੀਆਂ ਨੇ, ਜੋ ਪਾਰਲੀਮੈਂਟ ਵਿਚ ਬੈਠੇ ਸਨ, ਕਿਉਂ ਨਹੀਂ ਸ਼ੋਰ ਪਾਇਆ।

ਹੁਣ ਜਦੋਂ ਤੋਂ ਪਿੰਡਾਂ ਦੇ ਲੋਕਾਂ ਨੇ ਇਹ ਗੱਲ ਸੁਣੀ ਹੈ ਕਿ ਸਰਕਾਰ ਥਰੀ ਟਾਇਰ ਸਿਸਟਮ ਫਿਰ ਲਾਗੂ ਕਰਨਾ ਚਾਹੁੰਦੀ ਹੈ ਉਸ ਸਮੇਂ ਤੋਂ ਹੀ ਲੋਕਾਂ ਵਿਚ ਖੁਸ਼ੀ ਦੀ ਲਹਿਰ ਫੈਲੀ ਹੋਈ ਹੈ। ਮੈਂ ਖੁਦ ਪੰਚਾਇਤ ਸੰਮਿਤੀ ਦਾ ਮੈਂਬਰ ਰਿਹਾ ਹਾਂ। ਸਰਪੰਚ ਦੀ ਸਿੱਧੀ ਚੋਣ ਹੋਣ ਨਾਲ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਇਨਸਾਫ ਮਿਲੇਗਾ। ਇਸ ਦੇ ਵਾਸਤੇ ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਔਰ ਸਾਰੇ ਹਾਊਸ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਹ ਬਿਲ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ।

**ਪੰਡਿਤ ਸਰਵਣ ਰਾਮ** (ਗੜ੍ਹਸ਼ੰਕਰ): ਜਨਾਬ, ਤੁਹਾਡੀ ਬੜੀ ਮਿਹਰਬਾਨੀ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਦੋ ਸਾਲਾਂ ਵਿਚ ਰੰਧਾਵਾ ਸਾਹਿਬ ਨੇ ਪੰਚਾਇਤ ਐਕਟ ਵਿਚ ਜੋ ਸੋਧਾਂ ਲਿਆਂਦੀਆਂ ਹਨ ਔਰ ਜਿਨ੍ਹਾਂ ਨਾਲ ਪਿੰਡਾਂ ਵਿਚ ਬੜੇ ਫਾਇਦੇ ਪਹੁੰਚਣਗੇ, ਮੈਂ ਸਮਝਦਾ ਹਾਂ ਕਿ ਇਸ ਲਈ ਰੰਧਾਵਾ ਸਾਹਿਬ ਵਧਾਈ ਦੇ ਪਾਤਰ ਹਨ। ਇਨ੍ਹਾਂ ਨੇ ਸਰਪੰਚ ਦੀ ਸਿੱਧੀ ਚੋਣ ਕਰਾਉਣ ਲਈ ਤਰਮੀਮ ਲਿਆਂਦੀ ਹੈ। ਇਸ ਨਾਲ ਪਿੰਡਾਂ ਵਿਚ ਚੰਗਾ ਵਾਤਾਵਰਣ ਪੈਦਾ ਹੋਵੇਗਾ। ਇਹ ਚੋਣ ਸੰਨ 1952 ਤੋਂ ਸਿੱਧੀ ਹੁੰਦੀ ਆ ਰਹੀ ਸੀ ਔਰ ਇਹ ਕਾਂਗਰਸ ਦੀ ਮਿਹਰਬਾਨੀ ਨਾਲ ਹੁੰਦੀ ਸੀ। ਇਸ ਨਾਲ ਪਿੰਡਾਂ ਵਿਚ ਧੜੇਬੰਦੀ ਘਟਦੀ ਹੈ; ਦੂਸਰਾ ਇਹ ਕਿ ਸਰਪੰਚ ਦੀ ਅਗਰ ਪੰਚਾਂ ਵਿਚੋਂ ਹੀ ਚੋਣ ਹੋਵੇ ਤਾਂ ਪੰਚ ਕਈ ਵਾਰੀ ਖਰੀਦੇ ਜਾ ਸਕਦੇ ਹਨ। ਇਹ ਹੀ ਵਜਾਹ ਹੈ ਕਿ ਅਕਾਲੀ–ਜਨਤਾ ਦੇ ਰਾਜ ਵੇਲੇ ਇਹ ਸਰਪੰਚ ਦੀ ਚੋਣ ਪੰਚਾਂ ਵਿਚੋਂ ਕਰਾਉਂਦੇ ਰਹੇ। ਇਸ ਦਾ ਕਾਰਣ ਇਹ ਸੀ ਕਿ ਉਹ ਸਰਕਾਰ ਪਿੰਡਾਂ ਵਿਚ ਵੀ ਆਪਣਾ ਜੱਫਾ ਪਾਈ ਰੱਖਣਾ ਚਾਹੁੰਦੇ ਸੀ, ਜਿਹੜਾ ਵੀ ਸਰਪੰਚ ਬਣਾਉਣਾ ਚਾਹੁੰਦੇ ਸਨ ਉਨ੍ਹਾਂ ਦੀ ਇਹ ਕੋਸ਼ਿਸ਼ ਹੁੰਦੀ ਸੀ ਕਿ ਉਸ ਨੂੰ ਹੀ ਬਣਾਇਆ ਜਾ ਸਕੇ। ਇਸ ਕਰਕੇ ਹੀ ਉਨ੍ਹਾਂ ਨੇ ਸਰਪੰਚ ਦੀ ਚੋਣ ਪੰਚਾਂ ਵਿਚੋਂ ਰੱਖੀ ਸੀ। ਕਾਮਰੇਡ ਵੀ ਉਸ ਵੇਲੇ ਉਸ ਹਕੂਮਤ ਵਿਚ ਭਾਈਵਾਲ ਸਨ। ਉਸ ਵੇਲੇ ਇਨ੍ਹਾਂ ਨੇ ਪਿੰਡਾਂ ਦੇ ਸਰਪੰਚ ਬਣਾਉਣ ਵਾਸਤੇ ਅਕਾਲੀ–ਜਨਤਾ ਸਰਕਾਰ ਦਾ ਸਾਥ ਦਿੱਤਾ ਸੀ। ਮੈਂ ਸਮਝਦਾ ਹਾਂ ਕਿ ਰੰਧਾਵਾ ਸਾਹਿਬ ਨੇ ਇਹ ਬਹੁਤ ਹੀ ਸ਼ਲਾਘਾ–ਯੋਗ ਕੰਮ ਕੀਤਾ ਹੈ। ਪਿਛਲੇ ਦੋ ਸਾਲਾਂ ਤੋਂ ਜੋ ਕਾਂਗਰਸ ਸਰਕਾਰ ਨੇ ਪਿੰਡਾਂ ਦੇ ਮਾਹੌਲ

ਨੂੰ ਸੁਧਾਰਨ ਵਾਸਤੇ ਕੰਮ ਕੀਤਾ ਹੈ, ਉਹ ਸ਼ਲਾਘਾਯੋਗ ਹੈ । ਅੱਜ ਤੋਂ ਪਹਿਲਾਂ ਪਿੰਡਾਂ ਵਾਲੇ ਇਹ ਸਮਝਦੇ ਸੀ ਕਿ ਸ਼ਹਿਰਾਂ ਵਿਚ ਸਹੂਲਤਾਂ ਮਿਲਦੀਆਂ ਹਨ ਅਤੇ ਪਿੰਡਾਂ ਵਿਚ ਨਹੀਂ ਮਿਲਦੀਆਂ । ਪਰ ਹੁਣ ਮੈਂ ਸਮਝਦਾ ਹਾਂ ਕਿ ਇਨ੍ਹਾਂ ਪੰਚਾਇਤਾਂ ਦੇ ਰਾਹੀਂ ਪਿੰਡਾਂ ਦਾ ਨੁਹਾਰ ਇੰਨਾਂ ਸੰਵਰ ਗਿਆ ਹੈ ਕਿ ਅੱਜ ਪਿੰਡ ਭਾਵੇਂ ਸੜਕਾਂ ਦੇ ਲਿਹਾਜ਼ ਨਾਲ ਜਾਂ ਕਿਸੇ ਹੋਰ ਡਿਵੈਲਪਮੈਂਟ ਦੇ ਲਿਹਾਜ ਨਾਲ ਹੋਣ, ਲੋਕ ਇਹ ਸਮਝਦੇ ਹਨ ਕਿ ਪਿੰਡਾਂ ਵਿਚ ਸਾਰੀਆਂ ਸਹੂਲਤਾਂ ਮਿਲਣ ਲਗ ਪਈਆਂ ਹਨ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਹੁਣ ਪਿੰਡਾਂ ਦਾ ਨੁਹਾਰ ਕਾਫੀ ਸੰਵਰ ਰਿਹਾ ਹੈ ਔਰ ਪਿਛਲੇ ਢਾਈ ਸਾਲ ਵਿਚ ਪਿੰਡਾਂ ਦੇ ਲੋਕਾਂ ਨੇ ਸੁਖ ਦਾ ਸਾਹ ਲਿਆ ਹੈ । ਪਰੰਤੂ ਸਮਝ ਨਹੀਂ ਆਉਂਦੀ ਕਿ ਇਹ ਭਰਾ ਕਿਵੇਂ ਕਹਿੰਦੇ ਹਨ ਕਿ ਪਿੰਡਾਂ ਵਾਸਤੇ ਗੌਰਮਿੰਟ ਧਿਆਨ ਨਹੀਂ ਦਿੰਦੀ । ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਰਪੰਚ ਆਪਣੀ ਮਰਜ਼ੀ ਨਾਲ ਚੁਣੇ ਜਾਂਦੇ ਹਨ ਤਾਂ ਫਿਰ ਉਹ ਪੈਸਾ ਜਿਹੜਾ ਗੌਰਮਿੰਟ ਪੰਚਾਇਤ ਨੂੰ ਦਿੰਦੀ ਹੈ ਔਰ ਉਹ ਪੈਸਾ ਸਰਪੰਚ ਦੇ ਰਾਹੀਂ ਖਰਚ ਹੋਣਾ ਹੈ ਤਾਂ ਉਹ ਪੈਸਾ ਗਲਤ ਖਰਚ ਕਿਵੇਂ ਹੋ ਸਕਦਾ ਹੈ । ਪਿੰਡ ਦੀ ਪੰਚਾਇਤ ਨੇ ਗ੍ਰਾਮ ਸਭਾ ਦੀ ਮਰਜ਼ੀ ਨਾਲ ਪੈਸਾ ਖਰਚਣਾ ਹੈ ਔਰ ਇਕ ਇਕ ਪੈਸੇ ਦਾ ਹਿਸਾਬ ਰੱਖਿਆ ਜਾਣਾ ਹੈ ਔਰ ਫਿਰ ਉਸ ਹਿਸਾਬ ਦਾ ਆਡਿਟ ਵੀ ਹੋਣਾ ਹੁੰਦਾ ਹੈ । ਇਨ੍ਹਾਂ ਹਾਲਾਤ ਵਿਚ ਇਹ ਕਹਿਣਾ ਕਿ ਪਿੰਡਾਂ ਦੀਆਂ ਪੰਚਾਇਤਾਂ ਦਾ ਪੈਸਾ ਠੀਕ ਨਹੀਂ ਖਰਚਿਆ ਜਾਂਦਾ, ਮੈਂ ਸਮਝਦਾ ਹਾਂ ਕਿ ਇਹ ਮਾੜੀ ਗੱਲ ਹੈ । ਫਿਰ ਜਿਹੜੇ ਮਾੜੇ ਸਰਪੰਚ ਵੀ ਹਨ ਸਾਡੀ ਸਰਕਾਰ ਨੇ ਉਨ੍ਹਾਂ ਤੇ ਕੰਟਰੋਲ ਕੀਤਾ ਹੈ । ਮੈਂ ਸਮਝਦਾ ਹਾਂ ਕਿ ਐਕਟ ਵਿਚ ਇਹ ਵਿਵਸਥਾ ਹੈ ਕਿ ਕਿਸੇ ਵੀ ਸਰਪੰਚ ਨੂੰ ਵਾਪਿਸ ਬੁਲਾਇਆ ਜਾ ਸਕਦਾ ਹੈ । ਇਸ ਵਾਸਤੇ ਡਿਵੈਲਪਮੈਂਟ ਮਨਿਸਟਰ ਨੇ ਪਰੋਵੀਜ਼ਨ ਕੀਤੀ ਹੋਈ ਹੈ । ਉਹ ਇਹ ਹੈ ਕਿ 2/3 ਮੈਜਾਰਿਟੀ ਨਾਲ ਕਿਸੇ ਵੀ ਸਰਪੰਚ ਨੂੰ ਵਾਪਸ ਬੁਲਾਇਆ ਜਾ ਸਕਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਇਸ ਬਿਲ ਵਿਚ ਹੁਣ ਤਰਮੀਮ ਕੀਤੀ ਜਾ ਰਹੀ ਹੈ, ਇਹ ਬੜੀ ਸ਼ਲਾਘਾਯੋਗ ਹੈ । ਜਿਹੜੀ ਸਰਪੰਚ ਦੀ ਸਿੱਧੀ ਚੋਣ ਦਾ ਤਰੀਕਾ ਹੈ ਇਹ ਬੜਾ ਚੰਗਾ ਤਰੀਕਾ ਹੈ । ਇਹ ਪੰਚਾਇਤੀ ਰਾਜ ਦਾ ਜਿਹੜਾ ਢੰਗ ਹੈ ਔਰ ਜਿਹੜਾ ਥਰੀ ਟਾਇਰ ਸਿਸਟਮ ਹੈ, ਕਾਂਗਰਸ ਸਰਕਾਰ ਨੇ ਹੀ ਇਸ ਨੂੰ ਲਾਗੂ ਕੀਤਾ ਸੀ ਲੇਕਿਨ ਬਦਕਿਸਮਤੀ ਨਾਲ ਜਿਹੜੀ ਪਿਛਲੀ ਸਰਕਾਰ ਆਈ ਉਸ ਨੇ ਇਸ ਪੰਚਾਇਤੀ ਰਾਜ ਦਾ ਢਾਂਚਾ ਹੀ ਤਹਿਸ ਨਹਿਸ ਕਰ ਦਿੱਤਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕੋਈ ਮਕਾਨ ਹੀ ਗਿਰ ਜਾਵੇ ਤਾਂ ਉਸ ਦੀ ਮੁਰੰਮਤ ਵਾਸਤੇ ਕਾਫੀ ਦੇਰ ਲਗ ਜਾਂਦੀ ਹੈ । ਜਿਸ ਤਰ੍ਹਾਂ ਕਾਮਰੇਡ ਸਾਹਿਬ ਨੇ ਕਿਹਾ ਹੈ ਕਿ ਪਿਛਲੇ ਦੋ ਸਾਲਾਂ ਵਿਚ ਚੁਣਾਓ ਨਹੀਂ ਕਰਵਾ ਸਕੇ । ਚਾਹੀਦਾ ਤਾਂ ਇਹ ਸੀ ਕਿ ਜਿਸ ਵੇਲੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ ਸਨ ਉਸ ਵੇਲੇ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੇ ਚੁਣਾਓ ਵੀ ਕਰਵਾ ਦਿੰਦੇ, ਪਰ ਉਸ ਵੇਲੇ ਇਨ੍ਹਾਂ ਨੇ ਨਹੀਂ ਕਰਵਾਏ ਔਰ ਪੰਚਾਇਤੀ ਰਾਜ ਦਾ ਸਾਰਾ ਢਾਂਚਾ ਅਫ਼ਸਰਸ਼ਾਹੀ ਦੇ ਹੱਥਾਂ ਵਿਚ ਦੇ ਦਿੱਤਾ । ਪਿਛਲੀ ਸਰਕਾਰ ਨੇ ਅਫ਼ਸਰਸ਼ਾਹੀ ਦੇ ਹੱਥਾਂ ਵਿਚ ਪੰਚਾਇਤੀ ਰਾਜ ਦਾ ਢਾਂਚਾ ਦੇਕੇ ਆਪਣੀ ਮਰਜ਼ੀ ਨਾਲ ਸੰਮਤੀਆਂ ਨੂੰ ਚਲਾਇਆ । ਹੁਣ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ ਔਰ ਸਾਰਾ ਕੰਮ ਪੰਚਾਇਤਾਂ ਦੇ ਹੱਥਾਂ ਵਿਚ ਦੇ ਦਿੱਤਾ ਹੈ । ਹੁਣ ਜਿਸ ਤਰ੍ਹਾਂ ਇਹ ਕਹਿੰਦੇ ਹਨ ਕਿ

[ਪੰਡਿਤ ਸਰਵਣ ਰਾਮ]

ਸੰਮਤੀਆਂ ਬਣਾਈਆਂ ਜਾਣ, ਮੈਂ ਸਮਝਦਾ ਹਾਂ ਕਿ ਪੰਚਾਇਤਾਂ ਨਾਲ ਇਸ ਤਰ੍ਹਾਂ ਧੱਕਾ ਹੋਵੇਗਾ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਨਵੀਆਂ ਸੰਮਤੀਆਂ ਦੇ ਚੁਣਾਓ ਕਰਵਾਏ ਜਾਣ ਔਰ ਜ਼ਿਲ੍ਹਾ ਪਰੀਸ਼ਦਾਂ ਦੇ ਚੁਣਾਓ ਕਰਵਾਏ ਜਾਣ ਤਾਕਿ ਚੰਗੇਂ ਨੁਮਾਇੰਦੇ ਸੰਮਤੀਆਂ ਔਰ ਜ਼ਿਲ੍ਹਾ ਪਰੀਸ਼ਦਾਂ ਵਿਚ ਆ ਸਕਣ। ਜਿਹੜਾ ਥਰੀ ਟਾਇਰ ਸਿਸਟਮ ਹੈ ਇਸ ਨੂੰ ਲਾਗੂ ਰਹਿਣਾ ਚਾਹੀਦਾ ਹੈ। ਇਸ ਥਰੀ ਟਾਇਰ ਸਿਸਟਮ ਨਾਲ ਪੰਜਾਬ ਵਿਚ ਇਕ ਨਵੀਂ ਲੀਡਰਸ਼ਿਪ ਪੈਦਾ ਹੋ ਸਕਦੀ ਹੈ। ਮੈਂ ਸਮਝਦਾ ਹਾਂ ਕਿ ਅੱਜ ਅਸੰਬਲੀ ਵਿਚ ਜਿੰਨੇ ਵੀ ਐਮ.ਐਲ.ਏਜ਼. ਹਨ ਉਨ੍ਹਾਂ ਦਾ ਜਿਆਦਾ ਹਿੱਸਾ ਸੰਮਤੀਆਂ ਔਰ ਜ਼ਿਲ੍ਹਾ ਪਰੀਸ਼ਦਾਂ ਵਿਚੋਂ ਆਇਆ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਅਦਾਰਿਆਂ ਨੂੰ ਜ਼ਿਆਦਾ ਤਾਕਤ ਦੇਣੀ ਚਾਹੀਦੀ ਹੈ ਤਾਕਿ ਪੰਜਾਬ ਦੀ ਨੁਹਾਰ ਚੰਗੀ ਹੋ ਸਕੇ।

ਸਾਡੇ ਰੰਧਾਵਾ ਸਾਹਿਬ ਨੇ ਪਿਛਲੇ 2 ਸਾਲਾਂ ਵਿਚ ਕੋਈ 20 ਕਰੋੜ ਦੇ ਲਗਭਗ ਰੁਪਿਆ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਖਰਚ ਕੀਤਾ ਹੈ ਔਰ ਮੈਨੂੰ ਆਸ ਹੈ ਕਿ ਇਸੇ ਤਰ੍ਹਾਂ ਅੱਗੇਂ ਵੀ ਇਹ ਪਿੰਡਾਂ ਦੀ ਬਿਹਤਰੀ ਵਾਸਤੇ ਖਰਚ ਕਰਦੇ ਰਹਿਣਗੇ। ਮੈਂ ਤਾਂ ਇਹ ਕਹਿੰਦਾ ਹਾਂ ਕਿ ਪਿੰਡਾਂ ਦੀ ਬਿਹਤਰੀ ਵਾਸਤੇ ਜੇ ਕੋਈ ਹੋਰ ਸਕੀਮ ਬੰਦ ਵੀ ਕਰਨੀ ਪਏ ਤਾਂ ਕਰ ਦਿੱਤੀ ਜਾਵੇ ਪਰ ਪਿੰਡਾਂ ਦੀ ਡਿਵੈਲਪਮੈਂਟ ਬੰਦ ਨਹੀਂ ਹੋਣੀ ਚਾਹੀਦੀ।

ਸਪੀਕਰ ਸਾਹਿਬ, ਜਿਹੜਾ ਮੇਰਾ ਕੰਡੀ ਦਾ ਇਲਾਕਾ ਹੈ, ਇਥੋਂ ਦੀਆਂ ਪੰਚਾਇਤਾਂ ਬਹੁਤ ਗ਼ਰੀਬ ਹਨ। ਕੰਡੀ ਦੇ ਇਲਾਕੇ ਦੀਆਂ ਪੰਚਾਇਤਾਂ ਕੋਲ ਆਪਣੇ ਸੈਕਟਰੀਜ਼ ਨੂੰ ਵੀ ਪੈਸੇ ਦੇਣ ਲਈ ਨਹੀਂ ਹਨ। ਮੈਂ ਰੰਧਾਵਾ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਸੈਕਟਰੀਜ਼ ਲਈ ਪੈਸੇ ਦੇਣੇ ਸ਼ੁਰੂ ਕਰ ਦਿੱਤੇ ਹਨ, ਨਹੀਂ ਤਾਂ ਅਸੀਂ ਇਹ ਪੈਸੇ ਨਹੀਂ ਸੀ ਦੇ ਸਕਦੇ। ਅੱਜ ਜਿਹੜਾ ਵੀ ਪਿੰਡਾਂ ਦੇ ਵਾਸਤੇ ਪੈਸਾ ਖ਼ਰਚ ਹੋ ਰਿਹਾ ਹੈ ਉਹ ਪਿੰਡਾਂ ਦੀ ਬਿਹਤਰੀ ਵਾਸਤੇ ਹੀ ਖਰਚ ਹੋ ਰਿਹਾ ਹੈ। ਇਸ ਲਈ ਇਕ ਮੈਂ ਬੇਨਤੀ ਕਰਾਂਗਾ ਕਿ ਜਿਹੜਾ ਕੰਡੀ ਇਲਾਕੇ ਨੂੰ 25% ਹਿੱਸਾ ਪਹਿਲੇ ਮੁਆਫ਼ ਕੀਤਾ ਹੋਇਆ ਸੀ ਉਹ ਹੁਣ ਵੀ ਮੁਆਫ਼ ਰਖਣਾ ਚਾਹੀਦਾ ਹੈ ਤਾਕਿ ਸਾਡੇ ਪਿੰਡਾਂ ਦੀ ਨੁਹਾਰ ਸੰਵਰ ਸਕੇ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਇਸ ਤਰਮੀਮ ਦੀ ਹਮਾਇਤ ਕਰਦਾ ਹਾਂ ਔਰ ਮੈਂ ਆਸ ਕਰਦਾ ਹਾਂ ਕਿ ਇਸ ਤਰਮੀਮ ਦੇ ਨਾਲ ਸਾਰੇ ਪੰਜਾਬ ਦਾ ਭਲਾ ਹੋਵੇਗਾ।

**ਵਿਕਾਸ ਮੰਤਰੀ** (ਸਰਦਾਰ ਸੰਤੋਖ ਸਿੰਘ ਰੰਧਾਵਾ): ਮਾਨਯੋਗ ਸਪੀਕਰ ਸਾਹਿਬ, ਇਹ ਜੋ ਅਮੈਂਡਿੰਗ ਬਿਲ ਹਾਊਸ ਵਿਚ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਸ ਦੇ ਆਉਣ ਨਾਲ ਪੰਚਾਇਤਾਂ ਦਾ ਸੁਧਾਰ ਹੋਵੇਗਾ ਔਰ ਪਿੰਡਾਂ ਦੇ ਲੋਕਾਂ ਦਾ ਭਲਾ ਹੋਵੇਗਾ।

**ਸ਼੍ਰੀ ਸਪੀਕਰ**: ਜੇ ਤੁਹਾਡੀ ਤਬੀਅਤ ਠੀਕ ਨਹੀਂ ਤਾਂ ਤੁਸੀਂ ਬੈਠ ਕੇ ਬੋਲ ਲਵੋ।

**ਮੰਤਰੀ**: ਤੁਹਾਡੀ ਮਿਹਰਬਾਨੀ। ਮੈਂ ਜਦੋਂ ਅਸੰਬਲੀ ਵਿਚ ਆ ਗਿਆ ਹਾਂ ਤਾਂ ਮੇਰੀ ਤਬੀਅਤ ਠੀਕ ਹੀ ਹੈ। ਸੋ ਮੈਂ ਇਹ ਕਹਿ ਰਿਹਾ ਸੀ ਕਿ ਇਹ ਬਿਲ ਪੰਚਾਇਤੀ ਰਾਜ ਦੇ ਇਤਿਹਾਸ ਵਿਚ ਇਕ ਸੰਗੇਮੀਲ ਰਖਦਾ ਹੈ। ਇਸ ਲਈ ਮੈਨੂੰ ਬਹੁਤ ਖੁਸ਼ੀ ਹੈ ਕਿ ਇਸ ਬਿਲ ਤੇ ਬੋਲਦੇ ਹੋਏ ਕਾਮਰੇਡ ਕੁਲਵੰਤ ਸਿੰਘ, ਕਾਮਰੇਡ ਅਮਰ ਸਿੰਘ, ਚੌਧਰੀ ਜਗਜੀਤ ਸਿੰਘ, ਪੰਡਿਤ ਸਰਵਣ ਰਾਮ ਅਤੇ ਸ਼੍ਰੀ ਰਾਮ ਪ੍ਰਕਾਸ਼ ਬਾਲੀ ਹੋਰਾਂ ਨੇ ਇਸ ਬਿਲ

ਦੀ ਸ਼ਲਾਘਾ ਹੀ ਕੀਤੀ ਹੈ । ਮੈਂ ਬੇਨਤੀ ਕਰਾਂਗਾ ਇਸ ਦੇ ਨਾਲ ਜਿਹੜੇ ਸਾਥੀਆਂ ਨੇ ਉਨ੍ਹਾਂ ਦੇ ਬੋਲਣ ਵਕਤ ਤਾੜੀਆ ਮਾਰੀਆਂ ਹਨ, ਮੈਂ ਉਨ੍ਹਾਂ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ ।

ਕਾਮਰੇਡ ਕੁਲਵੰਤ ਸਿੰਘ ਜੀ ਨੇ ਜਿਹੜਾ ਤੌਖਲਾ ਪ੍ਰਗਟ ਕੀਤਾ ਹੈ ਕਿ ਪੰਚਾਇਤਾਂ ਵਿਚ ਸਰਪੰਚ ਜਿਹੜੇ ਹਨ, ਕਈ ਜਗ੍ਹਾ ਚੰਗੇ ਹਨ ਪਰ ਕਈ ਜਗ੍ਹਾ ਚੰਗੇ ਨਹੀਂ ਚੁਣੇ ਗਏ, ਮੈਂ ਬੇਨਤੀ ਕਰਾਂਗਾ ਕਿ ਜਿਸ ਵੇਲੇ ਇਨਡਾਇਰੈਕਟ ਤੌਰ ਤੇ ਸਰਪੰਚ ਚੁਣੇ ਜਾਂਦੇ ਸਨ ਤਾਂ ਆਮ ਤੌਰ ਤੇ ਚੰਗੇ ਨਹੀਂ ਚੁਣੇ ਜਾਂਦੇ ਸਨ, ਪਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਿਸ ਵੇਲੇ ਚੀਫ ਮਨਿਸਟਰ ਸਨ ਔਰ ਵਿਕਾਸ ਮੰਤਰੀ ਸਰਦਾਰ ਦਰਬਾਰਾ ਸਿੰਘ ਸਨ ਤਾਂ ਉਸ ਵੇਲੇ ਡਾਇਰੈਕਟ ਇਲੈਕਸ਼ਨ ਦਾ ਫ਼ੈਸਲਾ ਕੀਤਾ ਗਿਆ ਸੀ । ਉਸ ਤੋਂ ਬਾਅਦ 11 ਸਾਲ ਪੰਚਾਇਤਾਂ ਠੀਕ ਚੱਲੀਆਂ ਲੇਕਿਨ 1971 ਵਿਚ ਜਦੋਂ ਅਕਾਲੀ ਸਰਕਾਰ ਆਈ ਤਾਂ ਫਿਰ ਇਸ ਬਿਲ ਵਿਚ ਅਮੈਂਡਮੈਂਟ ਕਰਕੇ ਇਸ ਨੂੰ ਇਨਡਾਇਰੈਕਟ ਕਰ ਦਿੱਤਾ । ਫਿਰ 1972 ਵਿਚ ਜਦੋਂ ਅਵਾਮ ਦੀ ਕ੍ਰਿਪਾ ਨਾਲ ਇਥੇ ਕਾਂਗਰਸ ਸਰਕਾਰ ਆਈ ਤਾਂ ਅਸੀਂ ਫੇਰ 1972 ਵਿਚ ਤਰਮੀਮ ਕਰਕੇ ਡਾਇਰੈਕਟ ਚੋਣਾਂ ਕਰ ਦਿੱਤੀਆਂ । ਪਰ ਅਕਾਲੀ ਪਾਰਟੀ ਨੇ 1978 ਵਿਚ ਫਿਰ ਪਾਵਰ ਵਿਚ ਆ ਕੇ ਇਨਡਾਇਰੈਕਟ ਚੋਣਾਂ ਕਰ ਦਿੱਤੀਆਂ ਔਰ ਫਿਰ ਫਰਵਰੀ, 1980 ਵਿਚ ਐਸਾ ਸਮਾਂ ਆਇਆ ਜਦੋਂ ਇਨ੍ਹਾਂ ਦੀ ਸਰਕਾਰ ਨੇ ਫੈਸਲਾ ਕਰ ਦਿੱਤਾ ਕਿ ਪੰਚਾਇਤਾਂ ਨੂੰ ਭੰਗ ਕਰ ਦਿੱਤਾ ਜਾਵੇ ਔਰ ਇਸ ਦੀ ਥਾਂ ਤੇ ਡਿਵੈਲਪਮੈਂਟ ਕਮੇਟੀਆਂ ਬਣਾ ਦਿੱਤੀਆਂ ਜਾਣ ਅਤੇ ਪੰਚਾਇਤ ਸੰਮਤੀਆਂ ਨੂੰ ਤੋੜ ਦਿੱਤਾ ਜਾਵੇ । ਇਸ ਤਰ੍ਹਾਂ ਦੇ ਅਕਾਲੀ ਭਰਾ ਫੈਸਲੇ ਕਰਦੇ ਰਹੇ ਹਨ ਤਾਕਿ ਪੰਚ ਅਤੇ ਸਰਪੰਚ ਵੀ ਨਾ ਚੁਣੇ ਔਰ ਡਾਇਰੈਕਟ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਕਰ ਦਿੱਤੀਆਂ ਜਾਣ । ਪਰ ਮੈਂ ਤੁਹਾਨੂੰ ਜਿਵੇਂ ਪਹਿਲਾਂ ਵੀ ਇਸ ਹਾਊਸ ਵਿਚ ਦੱਸ ਚੁੱਕਾ ਹਾਂ ਕਿ ਕੁਰਕਸ਼ੇਤਰਾ ਵਿਚ ਇਕ ਆਲ ਇੰਡੀਆ ਪੰਚਾਇਤ ਸੰਮਤੀਆਂ ਦੀ ਕਾਨਫਰੰਸ ਹੋਈ ਸੀ ਜਿਸ ਵਿਚ ਸਰਦਾਰ ਦਰਬਾਰਾ ਸਿੰਘ ਜੀ ਨੇ ਐਲਾਨ ਕੀਤਾ ਸੀ ਕਿ ਥਰੀ ਟਾਇਰ ਸਿਸਟਮ ਨੂੰ ਅਸੀਂ ਲਾਗੂ ਕਰਾਂਗੇ ਅਤੇ ਅਸੀਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦੁਬਾਰਾ ਸੁਰਜੀਤ ਕਰਾਂਗੇ । ਇਸ ਫੈਸਲੇ ਤੋਂ ਬਾਦ ਅਸੀਂ ਇਲੈਕਸ਼ਨਾਂ ਕਰਵਾ ਦੇਣੀਆਂ ਚਾਹੁੰਦੇ ਸੀ ਪਰ ਸਾਨੂੰ ਉਸ ਵਕਤ ਹੋਮ ਮਨਿਸਟਰੀ ਦੀ ਲੈਟਰ ਆ ਗਈ ਕਿ ਚੂੰਕਿ ਮਰਦਮਸ਼ੁਮਾਰੀ ਚਲ ਰਹੀ ਹੈ । ਇਸ ਲਈ ਇਸ ਦੌਰਾਨ ਲੋਕਲ ਬਾਡੀਜ਼ ਦੇ ਜਿੰਨੇ ਵੀ ਇਲੈਕਸ਼ਨ ਹਨ ਉਹ ਬੰਦ ਕਰ ਦਿੱਤੇ ਜਾਣ ਅਤੇ ਮਾਰਚ, 1981 ਤੱਕ ਇਲਕੇਸ਼ਨਾਂ ਪੋਸਟਪੋਨ ਕਰ ਦਿੱਤੀਆਂ ਜਾਣ । ਇਸ ਤੋਂ ਬਾਦ, ਨਵੰਬਰ, 1981 ਵਿਚ ਅਸੀਂ ਫੇਰ ਇਲੈਕਸ਼ਨਾਂ ਕਰਵਾਉਣੀਆਂ ਚਾਹੁੰਦੇ ਸੀ ਪਰ ਸਾਨੂੰ ਐਲ.ਆਰ. ਨੇ ਐਡਵਾਈਸ ਦਿੱਤੀ ਕਿ ਜਦ ਤੱਕ ਪਹਿਲੇ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਨਹੀਂ ਹੋ ਜਾਂਦੀਆਂ ਉਤਨੀ ਦੇਰ ਤੱਕ ਪੰਚਾਇਤ ਸੰਮਤੀਆਂ ਦਾ ਹਾਊਸ ਪੂਰਾ ਨਹੀਂ ਹੋ ਸਕੇਗਾ । ਇਸ ਲਈ ਪਹਿਲੇ ਮਾਰਕਿਟ ਕਮੇਟੀ ਦੇ ਮੈਂਬਰ ਚੁਣੇ ਜਾਣੇ ਚਾਹੀਦੇ ਹਨ ਜਿਸ ਕਰਕੇ ਇਹ ਮਾਮਲਾ ਲਟਕਦਾ ਰਿਹਾ ਹੈ । ਅਸੀਂ ਡਾਇਰੈਕਟ ਚੋਣਾਂ ਕਰਨ ਦਾ ਫੈਸਲਾ ਕੀਤਾ ਹੈ । ਇਸ ਬਾਰੇ 1981 ਵਿਚ ਇਕ ਸਬ-ਕਮੇਟੀ ਮੁਕਰਰ ਕੀਤੀ ਸੀ ਜਿਸ ਵਿਚ ਮੈਂ ਵੀ ਸੀ ਅਤੇ ਅਜਨਾਲਾ ਸਾਹਿਬ, ਚੌਧਰੀ ਕਾਂਸ਼ੀ ਰਾਮ ਵੀ ਸਨ, ਜਿਨ੍ਹਾਂ ਨੇ ਡਾਇਰੈਕਟ ਇਲੈਕਸ਼ਨ ਕਰਵਾਉਣ ਦਾ ਫੈਸਲਾ ਕੀਤਾ ਸੀ ਅਤੇ ਕਿਹਾ

[ਵਿਕਾਸ ਮੰਤਰੀ]

ਗਿਆ ਸੀ ਕਿ ਇਸ ਦਾ ਅਖਤਿਆਰ ਹਾਊਸ ਕੋਲੋਂ ਲਿਆ ਜਾਵੇ । ਬਜਾਏ ਇਸ ਦੇ ਕਿ ਅਸੀਂ ਇਸ ਦੇ ਲਈ ਕੋਈ ਆਰਡੀਨੈਂਸ ਕਰਦੇ, ਅਸੀਂ ਇਸ ਨੂੰ ਬਿਲ ਦੀ ਸ਼ਕਲ ਵਿਚ ਲਿਆਂਦਾ ਹੈ । ਹਰ ਵਾਰ ਇਥੇ ਕਿਹਾ ਜਾਂਦਾ ਹੈ ਕਿ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਸੁਰਜੀਤ ਕੀਤਾ ਜਾਵੇ । ਮੈਂ ਹਾਊਸ ਦੀ ਇਜਾਜ਼ਤ ਚਾਹਾਂਗਾ ਕਿ ਪਹਿਲੇ ਅਸੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾ ਦੇਈਏ ਔਰ ਬਾਦ ਵਿਚ ਪੰਚਾਇਤ ਸੰਮਤੀਆਂ ਅਤੇ ਜ਼ਿਲਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਦੇ ਲਈ ਅਸੀਂ ਡੇਟਸ ਫਿਕਸ ਕਰ ਦੇਈਏ । ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਤੋਂ ਬਾਦ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋ ਜਾਣ ਤੋਂ ਬਾਦ ਇਹ 3 ਟਾਇਰ ਸਿਸਟਮ ਫਿਰ ਸੁਰਜੀਤ ਹੋ ਜਾਵੇਗਾ । ਬਾਕੀ ਕਾਮਰੇਡ ਰਾਜ ਕੁਮਾਰ ਜੀ ਦੀ ਮੈਨੂੰ ਚਿੱਠੀ ਆਈ ਸੀ ਉਸ ਦੇ ਨਾਲ ਰਿਪ੍ਰਜ਼ੈਂਟੇਸ਼ਨ ਲਗੀ ਹੋਈ ਸੀ । ਇਸੇ ਤਰ੍ਹਾਂ ਹੋਰ ਪਾਰਟੀਆਂ ਦੇ ਲੀਡਰਾਂ ਵਲੋਂ ਵੀ ਚਿੱਠੀਆਂ ਆਈਆਂ ਸਨ । ਇਨ੍ਹਾਂ ਦੀ ਚਿੱਠੀ ਮੇਰੇ ਕੋਲ ਹੈ ਜਿਸ ਵਿਚ ਇਨ੍ਹਾਂ ਨੇ ਡਾਇਰੈਕਟ ਇਲੈਕਸ਼ਨ ਕਰਵਾਉਣ ਦਾ ਜ਼ਿਕਰ ਕੀਤਾ ਸੀ ਅਤੇ ਕਿਹਾ ਸੀ ਕਿ ਜਿਹੜੇ ਬੰਦੇ ਮਾੜੇ ਸਰਪੰਚ ਬਣੇ ਹੋਏ ਹਨ ਉਨ੍ਹਾਂ ਨੂੰ ਪਹਿਲੇ ਹਟਾ ਦਿੱਤਾ ਜਾਵੇ । ਮਾਸਟਰ ਚੰਦ ਸਿੰਘ ਜੀ ਨੇ ਤੌਖਲਾ ਜ਼ਾਹਿਰ ਕੀਤਾ ਸੀ ਕਿ ਅਮੈਂਡਮੈਂਟ ਕਰਨ ਤੋਂ ਬਾਦ ਕਿਸੇ ਸਰਪੰਚ ਨੂੰ ਹਟਾਇਆ ਜਾਵੇਗਾ ? ਅਸੀਂ ਇਸ ਵਿਚ ਅਮੈਂਡਮੈਂਟ ਕਰ ਦਿੱਤੀ ਹੈ ਕਿ ਇਕ ਸਰਪੰਚ ਆਪਣੀ ਗ੍ਰਾਮ ਸਭਾ ਅੱਗੇ ਜਵਾਬ-ਦੇਹ ਹੋਵੇਗਾ । ਹੁਣ ਉਹ ਡਾਇਰੈਕਟ ਗ੍ਰਾਮ ਸਭਾ ਅੱਗੇ ਜਵਾਬ-ਦੇਹ ਹੋਵੇਗਾ । ਉਸ ਦੇ ਖਿਲਾਫ ਨੋ-ਕਾਨਫੀਡੈਂਸ ਮੋਸ਼ਨ ਗ੍ਰਾਮ ਸਭਾ ਵਿਚ ਆ ਸਕਦੀ ਹੈ । 2/3 ਮੈਜਾਰਿਟੀ ਇਸ ਨੂੰ ਪਾਸ ਕਰ ਸਕਦੀ ਹੈ ਅਤੇ ਸਾਲ ਵਿਚ ਹਾੜੀ ਅਤੇ ਸਾਉਣੀ ਦੀ ਫਸਲ ਵੇਲੇ ਮੀਟਿੰਗ ਗ੍ਰਾਮ ਸਭਾ ਦੀ ਬੁਲਾਏਗਾ ਅਤੇ ਜਵਾਬ-ਦੇਹ ਹੋਵੇਗਾ । ਗ੍ਰਾਮ ਸਭਾ ਦੇ ਇਜਲਾਸ ਵਿਚ ਹਾਜ਼ਰ ਲੋਕਾਂ ਦੀ 2/3 ਮੈਜਾਰਿਟੀ ਅਗਰ ਉਸ ਦੇ ਖਿਲਾਫ ਮੋਸ਼ਨ ਪਾਸ ਕਰ ਦਿੰਦੀ ਹੈ ਤਾਂ ਉਸ ਨੂੰ ਹਟਾ ਦਿੱਤਾ ਜਾਵੇਗਾ । ਜਿਹੜੇ ਪਹਿਲੇ ਹਿਸਾਬ ਕਿਤਾਬ ਵਿਚ ਘਪਲੇਬਾਜ਼ੀ ਹੁੰਦੀ ਸੀ ਔਰ ਪਤਾ ਨਹੀਂ ਲਗਦਾ ਸੀ ਹੁਣ ਉਹ ਗ੍ਰਾਮ ਸਭਾ ਵਿਚ ਇਸ ਦਾ ਹਿਸਾਬ ਜਨਰਲ ਇਜਲਾਸ ਵਿਚ ਦੇਵੇਗਾ ਅਤੇ ਜਨਰਲ ਇਜਲਾਸ ਵਿਚ 2/3 ਮੈਜਾਰਿਟੀ ਉਸ ਨੂੰ ਹਟਾ ਵੀ ਸਕਦੀ ਹੈ । ਨਾਲ ਹੀ 15 ਦਿਨਾਂ ਦੇ ਅੰਦਰ ਅੰਦਰ ਬੀ.ਡੀ.ਓ. ਗ੍ਰਾਮ ਸਭਾ ਦੀ ਮੀਟਿੰਗ ਬੁਲਾਵੇਗਾ ਅਤੇ 7 ਦਿਨਾਂ ਦਾ ਨੋਟਿਸ ਦੇਵੇਗਾ ਅਤੇ ਆਨ ਦੀ ਸਪਾਟ ਹਾਜ਼ਰ ਹੋਕੇ 2/3 ਮੈਜਾਰਿਟੀ ਨਾਲ ਇਸ ਦੀ ਚੋਣ ਕਰਵਾਏਗਾ । ਜਿਸ ਸਰਪੰਚ ਦੇ ਖਿਲਾਫ ਨੋ-ਕਾਨਫੀਡੈਂਸ ਮੋਸ਼ਨ ਪਾਸ ਹੋ ਜਾਵੇਗੀ ਅਤੇ ਜਿਸ ਉਤੇ ਲੋਕਾਂ ਦਾ ਵਿਸ਼ਵਾਸ ਨਹੀਂ ਰਿਹਾ ਉਸ ਨੂੰ ਰਹਿਣ ਦਾ ਕੋਈ ਅਧਿਕਾਰ ਨਹੀਂ ਹੈ । ਇਹ ਅਮੈਂਡਮੈਂਟ ਨਾਲ ਹੀ ਲਿਆਂਦੀ ਹੈ ।

ਚੌਧਰੀ ਜਗਜੀਤ ਸਿੰਘ ਨੇ ਕਿਹਾ ਸੀ ਕਿ ਪਿੰਡਾਂ ਵਿਚ ਹਾਲੇ ਕੰਮ ਪੂਰਾ ਨਹੀਂ ਹੋਇਆ । ਮੈਂ ਦੱਸਦਾ ਹਾਂ ਕਿ ਪਿਛਲੀ ਸਰਕਾਰ ਨੇ ਕੇਵਲ 62 ਲੱਖ ਰੁਪਿਆ ਇਸ ਕੰਮ ਲਈ ਰੱਖਿਆ ਸੀ ਪਰ ਸਾਡੀ ਸਰਕਾਰ ਨੇ ਪਿਛਲੇ 2 ਸਾਲਾਂ ਵਿਚ 15.5 ਕਰੋੜ ਰੁਪਿਆ ਖਰਚ ਕੀਤਾ ਹੈ ਅਤੇ ਇਸ ਸਾਲ ਦਾ ਬਜਟ ਅਲੱਗ ਹੈ । ਅਸੀਂ ਤਕਰੀਬਨ 2500 ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਚੁਣਿਆ ਹੈ । ਇਨ੍ਹਾਂ ਪਿੰਡਾਂ ਦਾ ਕੰਮ ਖਤਮ ਹੋਣ ਤੋਂ ਬਾਦ ਦੂਜੇ ਪਿੰਡਾਂ ਨੂੰ ਲਿਆ ਜਾਵੇਗਾ । ਗਲੀਆਂ ਅਤੇ ਨਾਲੀਆਂ ਲਈ

ਸਾਡੀ ਸਰਕਾਰ ਨੇ ਚਾਲੂ ਮਾਲੀ ਸਾਲ 1982–83 ਲਈ 62 ਲੱਖ ਰੁਪਿਆ ਰੱਖਿਆ ਸੀ। ਇਸ ਵਿਚ ਪੰਚਾਇਤਾਂ ਦੇ ਵਿਕਾਸ ਲਈ 5 ਹਜ਼ਾਰ ਟਨ ਸੀਮਿੰਟ ਸਾਲ ਦਾ ਰੱਖਿਆ ਸੀ ਅਤੇ ਫੌਰੀ ਤੌਰ ਤੇ ਇਸ ਦੀ ਐਲੋਕੇਸ਼ਨ ਵਧਾ ਦਿੱਤੀ ਗਈ ਔਰ ਇਹ 20 ਹਜ਼ਾਰ ਟਨ ਸੀਮਿੰਟ ਦੀ ਕਰ ਦਿੱਤੀ ਗਈ ਸੀ। ਹੁਣ ਇਸ ਸਾਲ ਇਸ ਦੀ ਮਿਕਦਾਰ 8 ਹਜ਼ਾਰ ਟਨ ਪਰ ਕੁਆਟਰ ਕਰ ਦਿੱਤੀ ਗਈ ਹੈ। ਇਥੇ ਹੀ ਬੱਸ ਨਹੀਂ ਮੈਂ ਹਰ ਡਿਪਟੀ ਡਾਇਰੈਕਟਰ ਦੇ ਜ਼ਿੰਮੇ 2-2 ਜ਼ਿਲ੍ਹੇ ਲਗਾ ਦਿੱਤੇ ਹਨ ਅਤੇ ਵਿਕਾਸ ਅਤੇ ਪੰਚਾਇਤ ਸੈਕਟਰੀ ਦੇ ਵਿਕਾਸ ਜ਼ਿੰਮੇ ਵੀ ਜ਼ਿਲ੍ਹੇ ਲਗਾ ਦਿੱਤੇ ਹਨ ਅਤੇ ਮੇਰੇ ਜ਼ਿੰਮੇ ਵੀ ਲੱਗੇ ਹੋਏ ਹਨ। ਪੰਚਾਇਤਾਂ ਨੂੰ ਇੱਟਾਂ ਠੀਕ ਰੇਟ ਤੇ ਮਿਲਦੀਆਂ ਹਨ ਅਤੇ ਇਹ ਦੇਖਿਆ ਜਾਂਦਾ ਹੈ ਕਿ ਮਾੜੀ ਇੱਟ ਦਾ ਇਸਤੇਮਾਲ ਨਾ ਕੀਤਾ ਜਾਵੇ। ਇਸ ਦੇ ਲਈ ਪੰਚਾਇਤਾਂ ਨੂੰ ਜ਼ਿੰਮੇਵਾਰ ਠਹਿਰਾਇਆ ਜਾਂਦਾ ਹੈ। ਸੀਮਿੰਟ ਬਜਾਏ ਜ਼ਿਲ੍ਹਾ ਪ੍ਰੀਸ਼ਦ ਵਿਚ ਜਾਵੇ ਇਹ ਸਿੱਧਾ ਪੰਚਾਇਤ ਕਲ ਜਾਂਦਾ ਹੈ, ਜਿਥੇ ਇਕ ਤਾਲਾ ਸੈਕਟਰੀ ਪੰਚਾਇਤ ਦਾ ਅਤੇ ਦੂਜਾ ਸਰਪੰਚ ਦਾ ਲਗਦਾ ਹੈ ਯਾਨੀ ਦੋ ਬੰਦਿਆਂ ਕੋਲ ਚਾਰਜ ਹੁੰਦਾ ਹੈ ਤਾਕਿ ਹੇਰਾ ਫੇਰੀ ਨਾ ਹੋ ਸਕੇ। ਇਸ ਦੇ ਨਾਲ ਇਕ ਸਬ–ਕਮੇਟੀ ਬੀ.ਡੀ.ਓ. ਲੈਵਲ ਤੇ ਮੈਟੀਰੀਅਲ ਪਰਚੇਜ਼ ਕਰਨ ਵਾਸਤੇ ਬਣਾ ਦਿੱਤੀ ਗਈ ਹੈ ਤਾਕਿ ਹੇਰਾ ਫੇਰੀ ਨਾ ਹੋਵੇ ਅਤੇ ਕੋਈ ਘਪਲਾ ਨਾ ਹੋਵੇ। ਅਗਰ ਤੁਸੀਂ ਚਾਹੁੰਦੇ ਹੋ ਕਿ ਪੰਚਾਇਤੀ ਰਾਜ ਨੂੰ ਮਜ਼ਬੂਤ ਕੀਤਾ ਜਾਵੇ, ਤਾਂ ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**ਕਾਮਰੇਡ ਸਰਵਣ ਸਿੰਘ ਚੀਮਾ**: ਆਨ ਏ ਪੁਆਇੰਟ ਆਫ ਕਲੈਰੀਫੀਕੇਸ਼ਨ, ਸਰ। ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਡਿਵੈਲਪ-ਮੈਂਟ ਲਈ ਸਰਕਾਰ ਚੁਣਦੀ ਹੈ ਕੀ ਸਰਕਾਰ ਉਸ ਇਲਾਕੇ ਦੇ ਪਿੰਡਾਂ ਨੂੰ ਸਿਲੈਕਟ ਕਰਨ ਤੋਂ ਪਹਿਲਾਂ ਸਬੰਧਤ ਐਮ.ਐਲ.ਏਜ਼ ਨੂੰ ਕੰਸਲਟ ਕਰਦੀ ਹੈ ਜਾਂ ਆਪਣੇ ਆਪ ਹੀ ਚੁਣ ਲੈਂਦੀ ਹੈ? ਮੇਰੇ ਖ਼ਿਆਲ ਵਿਚ ਕਿਸੇ ਨੂੰ ਕੰਸਲਟ ਨਹੀਂ ਕੀਤਾ ਜਾਂਦਾ, ਇਹ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਪੁੱਛ ਲੈਂਦੇ ਹੋਣਗੇ।

**ਕਾਮਰੇਡ ਅਮਰ ਸਿੰਘ**: ਆਨ ਏ ਪੁਆਇੰਟ ਆਫ ਕਲੈਰੀਫੀਕੇਸ਼ਨ, ਸਰ। ਸਪੀਕਰ ਸਾਹਿਬ, ਜਿਹੜੀ ਬਾਕੀ 200 ਏਕੜ ਦੇ ਕਰੀਬ ਪੰਚਾਇਤ ਦੀ ਜ਼ਮੀਨ ਹਰਿਆਣੇ ਦੇ ਮਨਿਸਟਰ ਦੇ ਭਰਾ ਨੇ ਦੱਬੀ ਹੋਈ ਹੈ ਕੀ ਉਸ ਜ਼ਮੀਨ ਨੂੰ ਇਹ ਖਾਲੀ ਕਰਵਾਉਣਗੇ ਅਤੇ ਜ਼ਮੀਨ ਵਾਪਸ ਲੈਣ ਲਈ ਯਤਨ ਕਰਨਗੇ?

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਕਾਮਰੇਡ ਸਰਵਣ ਸਿੰਘ ਚੀਮਾ ਜੀ ਨੇ ਬੜਾ ਸ਼ਾਨਦਾਰ ਸੁਝਾਓ ਦਿੱਤਾ ਹੈ। ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਜੀ ਦੀਆਂ ਇੰਸਟਰਕਸ਼ਨਾਂ ਵੀ ਇਹੀ ਹਨ। ਐਮ.ਐਲ.ਏ. ਭਾਵੇਂ ਕਿਸੇ ਵੀ ਪਾਰਟੀ ਦੇ ਹੋਣ, ਉਨ੍ਹਾਂ ਨੂੰ ਪੁੱਛੋ ਅਤੇ ਥਰੂ ਬੀ.ਡੀ.ਓ., ਡੀ.ਸੀ. ਲਿਸਟ ਸਰਕਾਰ ਕੋਲ ਆਵੇ। ਦੁਬਾਰਾ ਵੀ ਇਸ ਤਰ੍ਹਾਂ ਦੀਆਂ ਇੰਸਟਰਕਸ਼ਨਾਂ ਜਾਰੀ ਕਰ ਦਿਆਂਗੇ। ਸਪੀਕਰ ਸਾਹਿਬ, ਜੇਕਰ ਇਕ ਪਾਸੇ ਦੀ ਡਿਵੈਲਪਮੈਂਟ ਪਿੰਡਾਂ ਵਿਚ ਹੋ ਜਾਵੇ, ਉਥੋਂ ਦੀਆਂ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰ ਦਿੱਤਾ ਜਾਵੇ ਪਰ ਦੂਸਰੇ ਪਾਸੇ ਡਿਵੈਲਪਮੈਂਟ ਨਾ ਹੋਵੇ ਤਾਂ ਫਿਰ ਕੀ ਫ਼ਾਇਦਾ ਹੈ। ਸਾਰੇ ਪੰਜਾਬ ਦੇ 12,188 ਪਿੰਡਾਂ ਦੀ ਡਿਵੈਲਪਮੈਂਟ ਕਰਨੀ ਹੈ।

[ਵਿਕਾਸ ਮੰਤਰੀ]

ਕਾਮਰੇਡ ਅਮਰ ਸਿੰਘ ਜੀ ਨੂੰ ਮੈਂ ਬੇਨਤੀ ਕਰਾਂਗਾ ਕਿ ਉਹ ਜ਼ਮੀਨ ਕੁੱਲ ਢਾਈ ਤਿੰਨ ਹਜ਼ਾਰ ਏਕੜ ਸੀ । ਉਸ ਜ਼ਮੀਨ ਦਾ ਫੈਸਲਾ ਹੋ ਗਿਆ ਹੈ ਪਰ 200 ਏਕੜ ਜ਼ਮੀਨ ਬਾਕੀ ਰਹਿ ਗਈ ਹੈ । ਉਸਦਾ ਵੀ ਐਕਟ ਦੇ ਮੁਤਾਬਿਕ ਫੈਸਲਾ ਕਰ ਦਿਤਾ ਜਾਵੇਗਾ । ਸਪੀਕਰ ਸਾਹਿਬ, ਕਿਸੇ ਨੂੰ ਵੀ ਨਜਾਇਜ਼ ਜ਼ਮੀਨ ਦੱਬਣ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ । (ਥੰਪਿੰਗ)

**Mr. Speaker**: Question is—

That the Punjab Gram Panchayat (Amendment) Bill be taken into consideration at once.

*The Motion was carried.*

**Mr. Speaker**: Now the House will consider the Bill Clause by Clause.

**Clause 2**

**Mr. Speaker**: Question is—

That Clause 2 stand part of the Bill.

*The Motion was carried.*

**Clause 3**

**Mr. Speaker**: Question is—

That Clause 3 stand part of the Bill.

*The Motion was carried.*

**Clause 4**

**Mr. Speaker**: Question is—

That Clause 4 stand part of the Bill.

*The Motion was carried.*

**Clause 1**

**Mr. Speaker**: Question is—

That Clause I stand part of the Bill.

*The Motion was carried.*

**Title**

**Mr. Speaker**: Question is—

That Title be the title of the Bill.

*The Motion was carried.*

**Development Minister** (Sardar Santokh Singh Randhawa) Sir, I beg to move—

That the Punjab Gram Panchayat (Amendment) Bill be passed.

**Mr. Speaker**: Motion moved—

That the Punjab Gram Panchayat (Amendment) Bill be passed.

**Mr. Speaker**: Question is—

That the Punjab Gram Panchayat (Amendment) Bill be passed.

*The motion was carried.*

---

## THE SALARIES AND ALLOWANCES OF DEPUTY MINISTERS, PUNJAB (AMENDMENT) BILL, 1982.

**Finance Minister** (Doctor Kewal Krishan): Sir, I beg to introduce the Salaries and Allowances of Deputy Ministers, Punjab (Amendment) Bill.

Sir, I also beg to move—

That the Salaries and Allowances of Deputy Ministers, Punjab (Amendment) Bill be taken into consideration at once.

**Mr. Speaker**: Motion moved—

That the Salaries and Allowances of Deputy Ministers, Punjab (Amendment) Bill, be taken into consideration at once.

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ): ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਬਿਲ ਵਿੱਤ ਮੰਤਰੀ ਸਾਹਿਬ ਨੇ ਬਹੁਤ ਅੱਛਾ ਲਿਆਂਦਾ ਹੈ। ਇਹ ਬਿਲ ਕਾਫੀ ਦੇਰ ਪਹਿਲਾਂ ਹੀ ਆ ਜਾਣਾ ਚਾਹੀਦਾ ਸੀ ਪਰ ਪਤਾ ਨਹੀਂ ਕਿਉਂ ਲੇਟ ਹੋ ਗਿਆ। ਸਪੀਕਰ ਸਾਹਿਬ, ਇੱਕ ਹੋਰ ਪ੍ਰੋਵੀਜ਼ਨ ਇਸ ਵਿਚ ਆ ਜਾਣੀ ਚਾਹੀਦੀ ਸੀ। ਇਸ ਬਿਲ ਵਿਚ ਲਿਖਿਆ ਹੈ ਕਿ This rate of salary for a Deputy Minister, the Chief Parliamentary Secretary and the Parliamentary Secretary was fixed in 1976. Since then there has been a steep rise in prices.

ਸਪੀਕਰ ਸਾਹਿਬ, ਜਿਹੜੇ ਐਮ.ਐਲ.ਏਜ਼ ਹਨ ਉਨ੍ਹਾਂ ਦੇ ਵੀ ਇਸੇ ਤਰ੍ਹਾਂ ਦੇ ਖਰਚੇ ਹਨ। ਐਮ.ਐਲ.ਏਜ਼. ਵਿਚਾਰੇ ਕਲਪਦੇ ਪਏ ਹਨ, ਉਨ੍ਹਾਂ ਨੂੰ ਵੀ ਹੋਰ ਫੈਸਿਲਟੀਜ਼ ਮਿਲਣੀਆਂ ਚਾਹੀਦੀਆਂ ਹਨ। ਪਾਰਲੀਮੈਂਟ ਵਿਚ ਐਮ.ਪੀਜ਼ ਨੂੰ ਵੀ ਹੋਰ ਸਹੂਲਤਾਂ ਦਿੱਤੀਆਂ ਗਈਆਂ ਹਨ। ਕਈ ਹੋਰ ਸਟੇਟਾਂ ਨੇ ਵੀ ਐਮ. ਐਲ. ਏਜ਼ ਨੂੰ ਹੋਰ ਸਹੂਲਤਾਂ ਦਿੱਤੀਆਂ ਹਨ ਜਿਸ ਤਰ੍ਹਾਂ ਡਿਪਟੀ ਮਨਿਸਟਰਾਂ ਦੇ ਖ਼ਰਚੇ ਵਧੇ ਹਨ ਉਸੇ ਤਰ੍ਹਾਂ ਦੂਸਰਿਆਂ ਦੇ ਵੀ ਖਰਚੇ ਵਧੇ ਹਨ। ਸਪੀਕਰ ਸਾਹਿਬ, ਹੋਸਟਲ ਵਿਚ ਰੋਟੀ ਦੇ ਰੇਟ ਵਧ ਗਏ ਹਨ ਅਤੇ ਹੋਰ ਦੂਸਰੀਆਂ ਚੀਜ਼ਾਂ ਦੇ ਰੇਟ ਵਧਦੇ ਹੀ ਜਾ ਰਹੇ ਹਨ। ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਐਮ.ਐਲ.ਏਜ਼. ਨੂੰ ਵੀ ਹੋਰ ਫੈਸਿਲਟੀਜ਼ ਦੇਣੀਆਂ ਚਾਹਦੀਆਂ ਹਨ। ਐਮ.ਐਲ.ਏਜ਼. ਦੀਆਂ ਤਕਲੀਫਾਂ ਦਾ ਸਭ ਨੂੰ ਪਤਾ ਹੈ, ਜੇਕਰ ਕਿਸੇ ਐਮ.ਐਲ.ਏ. ਦਾ ਸਾਈਡ ਬਿਜ਼ਨੈਸ ਹੈ ਫਿਰ ਤਾਂ ਗੁਜ਼ਾਰਾ ਹੋ ਜਾਂਦਾ ਹੈ। ਜਿਸ ਐਮ.ਐਲ. ਏ ਦਾ ਸਾਈਡ ਬਿਜ਼ਨੈਸ ਨਹੀਂ ਹੈ ਉਸ ਦਾ ਗੁਜ਼ਾਰਾ ਬਹੁਤ ਮੁਸ਼ਕਿਲ ਹੈ।

**ਸ੍ਰੀ ਸਪੀਕਰ** : ਤੁਸੀਂ ਵੀ ਕੋਈ ਸਾਈਡ ਬਿਜ਼ਨੈਸ ਸ਼ੁਰੂ ਕਰ ਦਿਓ ?

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੇਰਾ ਕੋਈ ਸਾਈਡ ਬਿਜ਼ਨੈਸ ਹੈ ਨਹੀਂ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜੇਕਰ ਇਸ ਬਿਲ ਵਿਚ ਆ ਸਕਦਾ ਹੈ ਤਾਂ ਠੀਕ ਹੈ

[ਓਮ ਪ੍ਰਕਾਸ਼ ਗੁਪਤਾ]
ਪਰ ਜੇਕਰ ਇਸ ਵਿਚ ਨਹੀਂ ਆ ਸਕਦਾ ਤਾਂ ਦੋ ਮਹੀਨੇ ਹੋਰ ਕੱਢ ਲਓ ਅਤੇ ਐਮ.ਐਲ. ਏਜ਼. ਵਾਸਤੇ ਸਰਕਾਰ ਜ਼ਰੂਰ ਗੌਰ ਕਰੇ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ) : ਸਪੀਕਰ ਸਾਹਿਬ, ਲੈਜਿਸਲੇਟਰਾਂ ਦਾ ਹੋਲ ਟਾਈਮ ਵਰਕ ਹੈ । ਜੇਕਰ ਐਮ.ਐਲ.ਏਜ਼. ਨੂੰ ਅਮੈਨੇਟੀਜ਼ ਮਿਲਦੀਆਂ ਹਨ ਤਾਂ ਕਈ ਭਰਾ ਮੁਖਾਲਫਤ ਕਰਦੇ ਹਨ । ਇਕ ਲੈਜਿਸਲੇਟਰ ਦੀ ਬਹੁਤ ਜ਼ਿਮੇਵਾਰੀ ਹੁੰਦੀ ਹੈ । ਸਵੇਰੇ 4.30 ਵਜੇ ਹੀ ਲੋਕ ਘੰਟੀਆਂ ਮਾਰਨੀਆਂ ਸ਼ੁਰੂ ਕਰ ਦਿੰਦੇ ਹਨ । ਸਾਨੂੰ ਆਕੇ ਲੋਕ ਕਹਿੰਦੇ ਹਨ ਕਿ ਐਮ.ਐਲ.ਏ. ਸਾਹਿਬ, ਅਜੇ ਸੁੱਤੇ ਹੀ ਪਏ ਹੋ ! ਸਾਰਾ ਦਿਨ ਐਮ.ਐਲ.ਏ. ਕੰਮ ਕਰਦਾ ਰਹਿੰਦਾ ਹੈ । ਰਾਤ ਨੂੰ 11-12 ਵਜੇ ਤਕ ਲੋਕ ਆਉਂਦੇ ਰਹਿੰਦੇ ਹਨ । ਜਿਹੜੇ ਐਮ.ਐਲ.ਏ. ਬਣ ਗਏ ਅਤੇ ਐਮ.ਐਲ.ਏ. ਬਣਨ ਤੋਂ ਪਹਿਲਾਂ ਉਹ ਦੂਜੇ ਪਰੋਫੈਸ਼ਨ ਵਿਚ ਸਨ ਤਾਂ ਉਹ ਐਮ.ਐਲ.ਏਜ਼ ਮਹਿਸੂਸ ਕਰਦੇ ਹਨ ਕਿ ਸਹੂਲਤਾਂ ਬਹੁਤ ਘੱਟ ਹਨ । ਜਿਵੇਂ ਕਈ ਐਮ.ਐਲ.ਏਜ਼ ਪਰੋਫੈਸਰ ਸਨ । ਮੈਂ ਐਲ.ਐਮ.ਏ. ਬਣਨ ਤੋਂ ਪਹਿਲਾਂ ਪਰੈਕਟਿਸ ਕਰਦਾ ਸੀ । ਸਪੀਕਰ ਸਾਹਿਬ, ਮਨਿਸਟਰਾਂ ਦੀਆਂ ਤਨਖਾਹਾਂ ਇਸ ਤਰ੍ਹਾਂ ਵਧਾਈਆਂ ਹਨ ਕਿ ਇੱਕ ਮਨਿਸਟਰ ਦੀ ਤਨਖਾਹ 1500/-ਰੁਪਏ ਮਹੀਨਾ ਹੈ ਇਸ ਲਈ ਡਿਪਟੀ ਮਨਿਸਟਰ ਦੀ ਤਨਖਾਹ 1200/- ਰੁਪਏ ਕਰ ਦਿਓ । ਅਸੀਂ ਜਦੋਂ ਇਕ ਮਨਿਸਟਰ ਕੋਲ 20 ਆਦਮੀ ਨਾਲ ਲੈ ਕੇ ਜਾਂਦੇ ਹਾਂ ਤਾਂ ਅਸੀਂ ਚਾਹੁੰਦੇ ਹਾਂ ਕਿ ਜਦੋਂ ਵਜ਼ੀਰ ਸਾਹਿਬ ਚਾਹ ਪੀਣ ਤਾਂ ਸਾਨੂੰ ਵੀ ਪਿਲਾਉਣ ਅਤੇ ਨਾਲ ਆਏ 20 ਸਾਥੀਆਂ ਨੂੰ ਵੀ ਪਿਲਾਉਣ । ਜਦੋਂ ਉਹ ਖਾਣਾ ਖਾਣ ਤਾਂ ਸਾਨੂੰ ਸਾਰਿਆਂ ਨੂੰ ਵੀ ਨਾਲ ਖਿਲਾਉਣ । ਸਪੀਕਰ ਸਾਹਿਬ, ਇਕ ਐਮ.ਐਲ.ਏ ਪ੍ਰੈਜ਼ੇਂਟ ਪੇ ਨਾਲ ਹਿਊਮਨਲੀ ਪਾਸੀਬਲ ਨਹੀਂ ਹੈ ਕਿ ਉਹ ਆਪਣਾ ਗੁਜ਼ਾਰਾ ਕਰ ਸਕੇ । ਇਹ ਹਾਫ -ਹਾਰਟਡ ਮਈਯਰਜ਼ ਹਨ । ਇਸ ਲਈ ਤੁਸੀਂ ਐਮ.ਐਲ.ਏਜ਼. ਨੂੰ ਹੋਰ ਫੈਸੀਲਟੀਜ਼ ਦਿਓ ਤਾਂ ਕਿ ਅਸੀਂ ਆਪਣਾ ਵਰਕ ਕੰਟੀਨਿਊ ਕਰ ਸਕੀਏ । ਸਪੀਕਰ ਸਾਹਿਬ, ਸਾਡੇ ਬੱਚਿਆਂ ਨੂੰ ਸਜ਼ਾ ਮਿਲੀ ਹੋਈ ਹੈ ਅਸੀਂ ਐਲ.ਐਲ.ਏਜ਼. ਹੋਣ ਦੇ ਨਾਤੇ ਆਪਣੇ ਬੱਚਿਆਂ ਦੀ ਦੇਖਭਾਲ ਨਹੀਂ ਕਰ ਸਕਦੇ । ਸਪੀਕਰ ਸਾਹਿਬ, ਜਿਵੇਂ ਡਿਪਟੀ ਮਨਿਸਟਰ ਦੀ ਤਨਖਾਹ 800/- ਰੁਪਏ ਤੋਂ 1200 ਮਹੀਨਾ ਕੀਤੀ ਹੈ ਅਤੇ ਮਨਿਸਟਰ ਦੀ 1500/- ਰੁਪਏ ਮਹੀਨਾ ਹੈ The salary of Chief Minister or any other Minister should be higher than the maximum which is being drawn by any Officer or by any Chief Executive of any Corporation in the State of Punjab. ਜੇ ਅਜਿਹਾ ਸਟੇਟਸ ਦੇਣਾ ਹੈ ਤਾਂ ਡਾਕਟਰ ਕੇਵਲ ਕ੍ਰਿਸ਼ਨ ਜੀ, ਤੁਸੀਂ ਸਾਡਾ ਵੀ ਮਤਾ ਲਿਖ ਲਓ । ਮੇਰੀ ਆਪਣੀ ਰਾਏ ਹੈ ਕਿ ਇਮੀਜੀਏਟਲੀ ਤੁਸੀਂ ਇਸ ਸਬੰਧੀ ਸਟੈਪਸ ਲਓ । ਇਹ ਜਿਹੜਾ ਤੁਸੀਂ 1,200/-ਰੁਪਏ ਕਰਨ ਵਾਸਤੇ ਬਿਲ ਲਿਆਂਦਾ ਹੈ ਇਹ ਚੰਗਾ ਕੀਤਾ ਹੈ। ਮੇਰਾ ਖਿਆਲ ਹੈ ਕਿ ਜਿਸ ਦੀ ਬੇਸਿਕ ਪੇ 700/- ਰੁਪਏ ਹੁੰਦੀ ਹੈ ਉਸ ਦੀ ਸੈਲਰੀ 1,200/- ਰੁਪਏ ਬਣਦੀ ਹੈ । ਉਸ ਦੀ ਕੋਈ ਲਾਇਬਲਿਟੀ ਨਹੀਂ ਹੁੰਦੀ । ਉਸ ਨੇ ਸਿਰਫ ਆਪ ਔਰ ਆਪਣੇ ਪਰੀਵਾਰ ਨੂੰ ਅਟੈਂਡ ਕਰਨਾ ਹੁੰਦਾ ਹੈ। ਇਸ ਲਈ ਇਕ ਸਬ ਕਮੇਟੀ ਬਣਾ ਦੇਣੀ ਚਾਹੀਦੀ ਹੈ ਔਰ ਉਸ ਵਿਚ ਸਾਡੀਆਂ ਰਾਵਾਂ ਲਈਆਂ ਜਾਣੀਆਂ ਚਾਹੀਦੀਆਂ ਹਨ ਔਰ ਹੋਰਨਾਂ ਨੂੰ ਵੀ ਪੁੱਛ ਲੈਣਾ ਚਾਹੀਦਾ ਹੈ। ਸਟੇਟਸ ਆਫ ਦੀ ਮਨਿਸਟਰ ਇਸ ਗੱਲ ਦੀ ਡੀਮਾਂਡ ਕਰਦਾ ਹੈ ਕਿ ਉਨ੍ਹਾਂ ਨੂੰ ਐਡੀਕੁਏਟ ਫੈਸਿਲਿਟੀਜ਼ ਔਰ ਐਡੀਕੁਏਟ ਸੈਲਰੀਜ਼ ਦਿੱਤੀਆਂ ਜਾਣ। ਮਨਿਸਟਰ ਸਾਹਿਬ ਦੇ ਪ੍ਰਾਈਵੇਟ ਸਕੱਤਰ ਦੀ ਤਨਖਾਹ ਤਾਂ 3700/-ਰੁਪਏ ਮਹੀਨਾ ਹੈ ਜਦ ਕਿ ਮਨਿਸਟਰ

ਸਹਿਬ ਦੀ ਆਪਣੀ ਸੈਲਰੀ 1500/-ਰੁਪਏ ਮਹੀਨਾ ਹੈ। ਤੁਸੀਂ ਇਸ ਗੱਲ ਨੂੰ ਕਨਸਿਡਰ ਕਰੋ। ਮਨਿਸਟਰ ਦੀ ਤਨਖਾਹ 1975-76 ਦੀ ਫਿਕਸ ਹੋਈ ਹੋਈ ਹੈ। ਜਦੋਂ ਐਮ. ਐਲ. ਏ. 200/- ਲੈਂਦਾ ਸੀ ਤਾਂ ਮਨਿਸਟਰ ਉਸ ਵੇਲੇ ਵੀ 1500/-ਲੈਂਦਾ ਹੁੰਦਾ ਸੀ ਅਤੇ ਮਨਿਸਟਰ ਹੁਣ ਵੀ 1500/- ਲੈਦਾ ਹੈ। ਮੇਰੀ ਰਾਏ ਹੈ ਕਿ ਜੋ ਤਨਖਾਹ ਹਾਈਐਸਟ ਅਫ਼ਸਰ ਲੈਂਦਾ ਹੈ ਜਾਂ ਚੀਫ ਐਗਜ਼ੈਕਟਿਵ ਕਿਸੇ ਕਾਰਪੋਰੇਸ਼ਨ ਦਾ ਲੈਂਦਾ ਹੈ ਓਨੀ ਤਨਖਾਹ ਕਮ-ਅਜ਼-ਕਮ ਮਨਿਸਟਰ ਦੀ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਹੋਰ ਜੋ ਅਮੈਨਿਟੀਜ਼ ਹਨ ਉਹ ਵੀ ਮਨਿਸਟਰ ਸਹਿਬਾਨ ਔਰ ਐਮ. ਐਲ. ਏਜ਼. ਨੂੰ ਪ੍ਰੋਵਾਈਡ ਕਰਨੀਆਂ ਚਾਹੀਦੀਆਂ ਹਨ। ਇਨਾਂ (ਸੀ.ਪੀ.ਆਈ. ਵੱਲ ਇਸ਼ਾਰਾ ਕਰਦੇ ਹੋਏ) ਭਰਾਵਾਂ ਨੇ ਵੀ ਬਾਅਦ ਵਿਚ ਜੋ ਵਧਣਾ ਹੈ ਲੈ ਲੈਣਾ ਹੈ। ਇਹ ਤਾਂ ਵਿਖਾਵੇ ਵਾਸਤੇ ਐਂਵੇ ਹੀ ਮੁਖਾਲਫਤ ਕਰਦੇ ਹੁੰਦੇ ਹਨ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰਮਹਿਲ) : ਡਿਪਟੀ ਮਨਿਸਟਰ ਸਾਹਿਬ ਦੀ ਤਨਖਾਹ ਵੱਧ ਕੀਤੀ ਹੈ, ਮੈਂ ਇਸ ਦੀ ਮੁਖਾਲਫਤ ਕਰਨ ਲਈ ਖੜਾ ਹੋਇਆ ਹਾਂ (ਵਿਘਨ) ਜਿੰਨਾ ਚਿਰ ਤੁਸੀਂ ਬੋਲਦੇ ਰਹੇ ਬੜੇ ਪਿਆਰੇ ਲਗਦੇ ਸੀ। ਪਰ ਮੈਂ ਇਸ ਗੱਲ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਜੋ ਇਹ ਤਰੀਕਾਕਾਰ ਤਨਖਾਹਾਂ ਵਧਾਉਣ ਦਾ ਅਪਣਾਇਆ ਗਿਆ ਹੈ ਇਹ ਗਲਤ ਹੈ। ਇੱਕੋ ਹੀ ਡਿਪਟੀ ਮਨਿਸਟਰ ਹੈ ਉਸ ਨੂੰ ਪੂਰਾ ਮਨਿਸਟਰ ਬਣਾ ਦਿਓ ਇਸ ਲਈ ਰੂਲ ਕਿਉਂ ਭੰਗ ਕਰਦੇ ਹੋ ਡਿਪਟੀ ਮਨਿਸਟਰ ਨਾਲ ਵਿਰੋਧਤਾ ਹੋਣ ਕਰਕੇ ਤੁਸੀਂ ਇਸ ਤਰ੍ਹਾਂ ਕਰ ਰਹੇ ਹੋ। ਗੱਲ ਜਿਹੜੀ ਕਰ ਰਹੇ ਹੋ ਉਸ ਤੋਂ ਜ਼ਾਹਰ ਹੁੰਦਾ ਹੈ ਕਿ ਪਹਿਲਾਂ ਤੁਸੀਂ ਡਿਪਟੀ ਮਨਿਸਟਰ ਦੀ ਤਨਖਾਹ ਵਧਾ ਰਹੇ ਹੋ, ਫਿਰ ਮਨਿਸਟਰ ਦੀ ਤਨਖਾਹ ਵਧਾਉਗੇ, ਫਿਰ ਚੀਫ਼ ਮਨਿਸਟਰ ਦੀ ਤਨਖਾਹ ਵਧਾਉਗੇ ਔਰ ਉਸ ਤੋਂ ਬਾਅਦ ਐਮ.ਐਲ ਏਜ਼ ਦੀਆਂ ਤਨਖਾਹਾਂ ਵਧਾਈਆਂ ਜਾਣਗੀਆਂ। ਲੋਕ ਗਰੀਬ ਹੁੰਦੇ ਜਾ ਰਹੇ ਹਨ। ਐਡਵੋਕੇਟ ਹੁੰਦੇ ਹੋਏ ਇਹ ਜ਼ਿਆਦਾ ਪੈਸੇ ਕਮਾ ਸਕਦੇ ਹਨ। ਇਨ੍ਹਾਂ ਨੂੰ ਅਗਰ ਪੈਸੇ ਦੀ ਭੁੱਖ ਹੈ ਤਾਂ ਇਨ੍ਹਾਂ ਨੂੰ ਕੋਰਟ ਵਿਚ ਚਲੇ ਜਾਣਾ ਚਾਹੀਦਾ ਹੈ ਔਰ ਇਥੋਂ ਅਸਤੀਫਾ ਦੇ ਦੇਣਾ ਚਾਹੀਦਾ ਹੈ। ਲੋਕਾਂ ਦੇ ਮਗਰ ਸਾਰਾ ਸਾਰਾ ਦਿਨ ਫਿਰਦੇ ਰਹੇ ਹੋ ਕਿ ਸਾਨੂੰ ਵੋਟਾਂ ਪਾਓ ਔਰ ਹੁਣ ਪੈਸਾ ਪੈਸਾ ਹੋਣ ਲਗ ਪਿਆ ਹੈ। ਜੇਕਰ ਸਾਨੂੰ ਇਥੇ ਚੁਣ ਕੇ ਭੇਜਿਆ ਹੈ ਤਾਂ ਸਾਨੂੰ ਇਥੇ ਪੈਸਾ ਕਮਾਉਣ ਵਾਸਤੇ ਨਹੀਂ ਭੇਜਿਆ। ਅਗਰ ਦਿਮਾਗ ਵਿਚ ਪੈਸਾ ਹੀ ਹੈ ਤਾਂ ਫਿਰ ਧੰਦਾ ਕਰ ਲੈਣਾ ਚਾਹੀਦਾ ਹੈ। ਤੁਸੀਂ ਪੈਸੇ ਕਮਾਉਣ ਵਾਸਤੇ ਇਥੇ ਨਹੀਂ ਆਏ ਬਲਕਿ ਲੋਕਾਂ ਦੀ ਭਲਾਈ ਵਾਸਤੇ ਇਥੇ ਤੁਸੀਂ ਆਏ ਹੋ। ਇਸ ਕਰਕੇ ਇਹ ਜੋ ਪੈਸੇ ਵੱਧ ਦੇਣ ਦੀਆਂ ਗੱਲਾਂ ਇਥੇ ਹੋ ਰਹੀਆ ਹਨ, ਮੈਂ ਡਟਕੇ ਇਸ ਦੀ ਮੁਖਾਲਫਤ ਕਰਦਾਂ ਹਾਂ।

**ਸਰਦਾਰ ਬੀਰਦਵਿੰਦਰ ਸਿੰਘ (ਸਰਹਿੰਦ)** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਮੈਂ ਕੁਝ ਕਹਿਣਾ ਤਾਂ ਨਹੀਂ ਸੀ ਪਰ ਉਧਰ ਕਾਮਰੇਡ ਜੀ ਨੇ ਰਸਮੀ ਤੌਰ ਤੇ ਮੁਖਾਲਫਤ ਕੀਤੀ ਹੈ ਜੋ ਹਰ ਵਾਰੀ ਇਹ ਕਰਦੇ ਹਨ। ਜੋ ਨੁਕਤੇ ਉਠਾਏ ਗਏ ਹਨ ਚਤਰਥ ਜੀ ਵਲੋਂ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਐਮ.ਐਲ. ਏ. ਨੂੰ ਬਤੌਰ ਮੈਂਬਰ ਅਪਣੀਆਂ ਡਿਊਟੀਜ਼ ਕਰਦੇ ਹੋਏ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮਨਿਸਟਰ ਨਾਲ ਬਹੁਤ ਵੱਡਾ ਮਖੌਲ ਹੈ ਕਿ ਉਨ੍ਹਾਂ ਦੇ ਪ੍ਰਾਈਵੇਟ ਸੈਕਟਰੀਜ਼ ਤਕਰੀਬਨ ਤਿੰਨ ਗੁਣਾ ਤਨਖਾਹ ਲੈਂਦੇ ਹਨ। ਪਹਿਲਾਂ ਤਾਂ ਇਹ ਦਿਨ-ਰਾਤ ਡਿਊਟੀ ਬਤੌਰ ਐਮ. ਐਲ. ਏ. ਕਰਦੇ ਹਨ ਔਰ ਫਿਰ

[ਸਰਦਾਰ ਬੀਰਦਵਿੰਦਰ ਸਿੰਘ]

ਬਤੌਰ ਮਨਿਸਟਰ ਕੰਮ ਕਰਦੇ ਹਨ । ਮਨਿਸਟਰ ਦੀ ਤਨਖਾਹ ਬਹੁਤ ਘਟ ਹੈ ਔਰ ਇਨ੍ਹਾਂ ਦੇ ਖਰਚਿਆਂ ਨੂੰ ਮੁੱਖ ਰਖਦੇ ਹੋਏ ਇਨ੍ਹਾਂ ਦੀ ਤਨਖਾਹ ਵਧਾਉਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਵਜ਼ੀਰ ਸਾਹਿਬਾਨ ਨਾਲ ਧੱਕਾ ਨਹੀਂ ਹੋਣਾ ਚਾਹੀਦਾ ਇਹ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ । ਸਾਡੇ ਨਾਲ ਵੀ ਧੱਕਾ ਹੋਇਆ ਹੈ । ਅਸੀਂ ਨਹੀਂ ਚਾਹੁੰਦੇ ਕਿ ਇੱਕਲੇ ਇੱਕਲੇ ਨਾਲ ਧੱਕਾ ਹੋਵੇ । ਵਿੱਤ ਮੰਤਰੀ ਜੀ ਨੂੰ ਅਸੀਂ ਬੇਨਤੀ ਕਰਾਂਗੇ ਕਿ ਇਹ ਬੇਸ਼ਕ ਕੱਲ ਨੂੰ ਹੀ ਐਸਾ ਕੋਈ ਬਿਲ ਲੈ ਆਉਣ ਜਿਸ ਨਾਲ ਪਹਿਲਾਂ ਮੁੱਖ ਮੰਤਰੀ ਜੀ ਦੀ ਤਨਖਾਹ ਵਧੇ , ਫਿਰ ਇਹ ਆਪਣੀਆਂ ਤਨਖਾਹਾਂ ਵਧਾਉਣ ਔਰ ਸਟੇਟ ਮਨਿਸਟਰ ਦੀ ਤਨਖਾਹ ਵਧਾਉਣ, ਡਿਪਟੀ ਮਨਿਸਟਰ ਦੀ ਤਨਖਾਹ ਵਧਾਉਣ ਔਰ ਫਿਰ ਐਮ ਐਲ. ਏਜ਼. ਦੀਆਂ ਤਨਖਾਹ ਵਿਚ ਬੜ੍ਹੌਤਰੀ ਕਰਨ । ਇਸ ਦੀ ਮੁਖਾਲਫਤ ਕਰਨਾਂ ਇਨ੍ਹਾਂ ਭਰਾਵਾਂ ਦਾ ਫਰਜ਼ ਬਣਦਾ ਹੈ ਪਰ ਬਾਅਦ ਵਿਚ ਇਹ ਜੋ ਬੜ੍ਹੌਤਰੀ ਹੁੰਦੀ ਹੈ ਉਹ ਲੈ ਲੈਂਦੇ ਹਨ । ਹੁਣ ਤੱਕ ਇਕ ਵੀ ਅਜਿਹਾ ਕੇਸ ਮੇਰੇ ਨੋਟਿਸ ਵਿਚ ਨਹੀਂ ਹੈ ਜਿਥੇ ਕਿ ਮੁਖਾਲਫਤ ਕਰਕੇ ਬਾਅਦ ਵਿਚ ਇਨ੍ਹਾਂ ਨੇ ਵਧੀ ਹੋਈ ਰਕਮ ਵਸੂਲ ਨਾ ਕੀਤੀ ਹੋਵੇ । ਇਨ੍ਹਾਂ ਨੇ ਰੌਲਾ ਰੱਪਾ ਪਾਉਂਦੇ ਹੀ ਰਹਿਣਾ ਹੈ । ਇਸ ਤਰ੍ਹਾਂ ਕਰਕੇ ਮੈਂ ਹੈਰਾਨ ਹਾਂ ਕਿ ਇਹ ਆਪਣੀ ਪਾਰਟੀ ਦੀ ਮੁਖਾਲਫਤ ਕਰਦੇ ਹਨ ਔਰ ਇਹ ਸਾਡੀ ਮੁਖਾਲਫਤ ਜਾਂ ਸਰਕਾਰ ਦੀ ਮੁਖਾਲਫਤ ਨਹੀਂ ਕਰਦੇ ਕਿਉਂਕਿ ਇਨ੍ਹਾਂ ਦੀ ਸੈਲਰੀ ਸਿੱਧੇ ਤੌਰ ਤੇ ਪਾਰਟੀ ਦੇ ਦਫਤਰ ਵਿਚ ਜਾਂਦੀ ਹੈ । ਜੇ ਕਰ ਸੈਲਰੀ ਇਨ੍ਹਾਂ ਦੀ ਜੇਬ ਵਿਚ ਪੈਂਦੀ ਹੋਵੇ ਤਾਂ ਇਹ ਵੀ ਇਸ ਦੀ ਪ੍ਰੋੜਤਾ ਕਰਨਗੇ ।

"ਕੱਟੇ ਨੂੰ ਮਣ ਦੁਧ ਦਾ ਕੀ ਭਾਅ"

ਜੋ ਬਿਲ ਡਾਕਟਰ ਸਾਹਿਬ ਨੇ ਲਿਆਂਦਾ ਹੈ, ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਮਾਨਯੋਗ ਮੈਂਬਰਾਂ ਨੇ ਮੰਤਰੀ ਮੰਡਲ ਦੇ ਸਦੱਸਿਆਂ ਨਾਲ ਬੜੀ ਹਮਦਰਦੀ ਦਾ ਇਜ਼ਹਾਰ ਕੀਤਾ ਹੈ । ਇਸ ਵਿਚ ਇਨ੍ਹਾਂ ਦੀ ਆਪਣੀ ਗਰਜ਼ ਛੁਪੀ ਹੋਈ ਹੈ । ਅਸੀਂ ਵੀ ਸਮਝਦੇ ਹਾਂ ਕਿ ਜੋ ਹਮਦਰਦੀ ਇਨ੍ਹਾਂ ਨੇ ਕੀਤੀ ਬਹੁਤ ਅੱਛੀ ਗੱਲ ਹੈ ਲੇਕਿਨ ਐਮ.ਐਲ.ਏ. ਨੂੰ ਵਾਕਿਆ ਹੀ ਹੋਲ ਟਾਇਮ ਕੰਮ ਕਰਨਾ ਪੈਂਦਾ ਹੈ ਔਰ ਉਨ੍ਹਾਂ ਦੀ ਤਕਲੀਫ ਦਾ ਅਹਿਸਾਸ ਅਸੀਂ ਅੱਛੀ ਤਰ੍ਹਾਂ ਕਰਦੇ ਹਾਂ । ਉਨ੍ਹਾਂ ਦੀ ਜ਼ਿੰਦਗੀ ਬਿਲਕੁਲ ਲੋਕਾਂ ਵਾਸਤੇ ਹੈ ।

"ਕਿਸੀ ਕਾ ਦਰਦ ਜੋ ਅਪਨਾਏ ਉਸੇ ਇਨਸਾਨ ਕਹਿਤੇ ਹੈਂ.

ਕਿਸੀ ਕੇ ਕਾਮ ਜੋ ਆਏ ਉਸੇ ਇਨਸਾਨ ਕਹਿਤੇ ਹੈਂ ।

ਇਨਸਾਨੀ ਜਜ਼ਬਾਤ ਨਾਲ ਹੀ ਇਹ ਕੰਮ ਕਰਦੇ ਹਨ । ਇਸ ਲਈ ਜੋ ਕੁਝ ਇਨ੍ਹਾਂ ਨੂੰ ਮਿਲਦਾ ਹੈ ਉਹ ਬਹੁਤ ਥੋੜ੍ਹਾ ਹੈ ।

ਸਪੀਕਰ ਸਾਹਿਬ, ਮੈਂ ਦੋ ਗੱਲਾਂ ਸਪਸ਼ਟ ਕਰਨੀਆਂ ਚਾਹੁੰਦਾ ਹਾਂ। ਮਨਿਸਟਰ ਸਹਿਬਾਨ ਦੀ ਜਿਹੜੀ ਸੈਲਰੀ ਹੈ, ਉਸ ਵਿਚੋਂ ਇਨਕਮ-ਟੈਕਸ ਨਹੀਂ ਕੱਟਿਆ ਜਾਂਦਾ ਜਦ ਕਿ ਆਫੀਸਰਜ਼ ਦੀ ਸੈਲਰੀ ਵਿਚੋਂ ਕੱਟਿਆ ਜਾਂਦਾ ਹੈ । ਲੇਕਿਨ ਅਸੀਂ ਇਸੇ ਤਨਖਾਹ ਤੇ ਕੰਮ ਕਰਾਂਗੇ। ਐਮ. ਐਲ. ਏਜ਼ ਵਾਸਤੇ ਅਗਲੇ ਸੈਸ਼ਨ ਵਿੱਚ ਸੋਚਿਆ ਜਾਵੇਗਾ ।

**Shri Gopal Krishan Chatrath** : Rs. 500 is a salary and a sum of Rs. 500/- is a Constituency Allowance which is counted for the purpose of income tax.

**ਮੰਤਰੀ** : ਸਪੀਕਰ ਸਾਹਿਬ ਅਗਰ ਐਮ. ਐਲ. ਏਜ਼ ਦੀ ਸੈਲਰੀ ਵਿਚੋਂ ਇਨਕਮ ਟਕਸ ਕਟਿਆ ਜਾ ਰਿਹਾ ਹੈ, ਤਾਂ ਇਸ ਨੂੰ ਰਿਵਿਊ ਕੀਤਾ ਜਾ ਸਕਦਾ ਹੈ, ਲੇਕਿਨ ਕੱਟਦਾ ਤਾਂ ਨਹੀਂ । ਸੋ ਮੈਂਬਰ ਸਹਿਬਾਨ ਦਾ ਅਸੀਂ ਜ਼ਰੂਰ ਖਿਆਲ ਕਰਾਂਗੇ ਲੇਕਿਨ ਸ਼ੈਸ਼ਨ ਕੱਲ ਖਤਮ ਹੋ ਰਿਹਾ ਹੈ, ਅਜੇ ਛੇਤੀ ਕੁਝ ਨਹੀਂ ਹੋ ਸਕਦਾ । ਜਨਰਲ ਪਰਪਜਿਜ਼ ਕਮੇਟੀ ਦੀਆਂ ਸਿਫਾਰਸ਼ਾਂ ਕੈਬਨਿਟ ਨੇ ਰਿਵਿਊ ਕੀਤੀਆਂ ਹਨ ਉਨ੍ਹਾਂ ਬਾਰੇ ਵੀ ਅਗਲੇ ਸੈਸ਼ਨ ਵਿਚ ਕੁਝ ਸੋਚਿਆ ਜਾ ਸਕੇਗਾ । ਬਾਕੀ ਡਿਪਟੀ ਮਨਿਸਟਰਜ਼ ਦੀ ਸੈਲਰੀ ਜਿਹੜੀ 1976 ਅਨੁਸਾਰ ਹੈ ਕਾਫੀ ਘੱਟ ਲਗਦੀ ਸੀ ਇਸ ਗੱਲ ਦਾ ਵੀ ਜ਼ਿਕਰ ਕੀਤਾ ਗਿਆ ਹੈ ਕਿ ਉਨ੍ਹਾਂ ਦੀ ਤਨਖਾਹ ਵਧਾਉਣ ਦੀ ਬਜਾਏ ਦਰਜਾ ਹੀ ਵਧਾ ਦਿੱਤਾ ਜਾਵੇ । ਇਨ੍ਹਾਂ ਦੀ ਇਹ ਖਾਹਿਸ਼ ਪਰਮਾਤਮਾ ਪੂਰੀ ਕਰੇ । ਬਾਕੀ ਜਿਹੜਾ ਪਾਰਟੀ ਅਤੇ ਇਸ ਦੇ ਲੀਡਰ ਨੇ ਸਾਨੂੰ ਕੰਮ ਕਰਨ ਦਾ ਹੁਕਮ ਕੀਤਾ ਹੈ, ਅਸੀਂ ਤਾਂ ਉਸ ਮੁਤਾਬਿਕ ਹੀ ਕੰਮ ਕਰਨਾ ਹੈ । ਅਸੀਂ ਤਾਂ ਆਪਣੇ ਆਪ ਨੂੰ ਐਮ. ਐਲ. ਏ. ਹੀ ਸਮਝਦੇ ਹਾਂ । ਮੈਂ ਮੈਂਬਰ ਸਹਿਬਾਨ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਇਸ ਦੀ ਕਾਫੀ ਹਮਦਰਦੀ ਨਾਲ ਹਮਾਇਤ ਕੀਤੀ ਹੈ ਅਤੇ ਉਨ੍ਹਾਂ ਦਾ ਵੀ ਮਸ਼ਕੂਰ ਹਾਂ ਜਿਨ੍ਹਾਂ ਨੇ ਇਸ ਦੀ ਰਸਮੀ ਤੌਰ ਤੇ ਮੁਖਾਲਫਤ ਕੀਤੀ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਇਹ ਸਰਬਸੰਮਤੀ ਨਾਲ ਪਾਸ ਕਰ ਦੇਣ । ਮੈਂ ਬੜਾ ਮਸ਼ਕੂਰ ਹੋਵਾਂਗਾ ।

**Mr. Speaker**: Question is—

That the Salaries and Allowances of Deputy Ministers, Punjab (Amendment) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

**Clause 2**

**Mr. Speaker**: Question is—

That Clause 2 stand part of the Bill.

*The Motion was carried.*

**Clause 1**

**Mr. Speaker**: Question is—

That Clause 1 stand part of the Bill.

*The Motion was carried*

**Title**

**Mr. Speaker**: Question is—

> That Title be the Title of the Bill.

*The Motion was carried.*

**Finance Minister** (Doctor Kewal Krishan): Sir, I beg to move that the Salaries and Allowances of Deputy Ministers, Punjab (Amendment) Bill be passed.

**Mr. Speaker**: Motion moved—

> That the Salaries and Allowances of Deputy Ministers, Punjab (Amendment) Bill be passed.

**Mr. Speaker**: Question is—

> That the Salaries and Allowances of Deputy Ministers, Punjab (Amendment) Bill be passed.

*The Motion was carried.*

---

THE PUNJAB MUNICIPAL (AMENDMENT) BILL, 1982

**Local Government Minister** (Shri Sardari Lal Kapur): Sir. I beg to introduce the Punjab Municipal (Amendment), Bill.

Sir, I also beg to move—

> That the Punjab Municipal (Amendment) Bill be taken into consideration at once.

**Mr. Speaker**: **Motion moved**.—

> That the Punjab Municipal (Amendment) Bill be taken into consideration at once.

**ਸ਼੍ਰੀ ਸੰਤ ਰਾਮ ਸਿੰਗਲਾ (ਸਮਾਣਾ)**: ਸਪੀਕਰ ਸਾਹਿਬ, ਸਾਡੇ ਜਿਹੜੇ ਵਜ਼ੀਰ ਸਾਹਿਬ ਹਨ ਜਿਹੜੇ ਸੱਚੇ-ਸੁਚੇ ਗਾਂਧੀਵਾਦੀ ਹਨ, ਉਹਨਾਂ ਨੇ ਜਿਹੜਾ ਇਹ ਮਤਾ ਲਿਆਂਦਾ ਹੈ ਇਹ ਬੜਾ ਸ਼ਲਾਘਾਯੋਗ ਹੈ । ਸੈਕਸ਼ਨ-22 ਆਫ ਪੰਜਾਬ ਮਿਉਂਸਪਲ ਐਕਟ ਵਿਚ ਜਿਹੜੀ ਪ੍ਰੈਜ਼ੀਡੈਂਟ ਵਗੈਰਾ ਨੂੰ ਹਟਾਉਣ ਵਾਸਤੇ ਪਰੋਵੀਜ਼ਨ ਸੀ, ਉਸਦੇ ਵਾਸਤੇ 2/3 ਮੈਜਾਰਿਟੀ ਜੇ ਪਾਸ ਕਰਦੀ ਸੀ ਤਾਂ ਰੈਜ਼ੋਲਿਊਸ਼ਨ ਗੌਰਮਿੰਟ ਤੱਕ ਜਾਂਦਾ ਸੀ । ਗੌਰਮਿੰਟ 21 ਦਿਨ ਦਾ ਨੋਟਿਸ ਦੇ ਕੇ ਰੀਜ਼ਨਜ਼ ਵਗੈਰਾ ਦੇ ਕੇ ਉਸਨੂੰ ਰਿਮੂਵ ਕਰਦੀ ਸੀ । ਮੇਨ ਆਇਡੀਆ ਇਹ ਹੈ ਕਿ ਡੈਮੋਕਰੇਟਿਕ ਇੰਸਟੀਚਿਊਸ਼ਨਜ਼ ਵਿਚ ਜਿਹੜਾ ਮੈਥਡ ਅਡਾਪਟ ਕੀਤਾ ਜਾਂਦਾ ਹੈ, ਉਸ ਅਨੁਸਾਰ ਮੈਜਾਰਿਟੀ ਨਾਲ ਕਿਸੇ ਨੂੰ ਵੀ ਹਟਾਇਆ ਜਾ ਸਕਦਾ ਹੈ । ਮੁੱਖ ਮੰਤਰੀ ਨੂੰ ਜਾਂ ਕਿਸੇ ਹੋਰ ਅਦਾਰੇ ਵਿਚ ਵੀ ਇਹ ਮੈਥਡ ਯੂਜ਼ ਕੀਤਾ ਜਾਂਦਾ ਹੈ । ਲੇਕਿਨ ਮਿਊਂਸਪਲ ਕਮੇਟੀਆਂ ਦੇ ਸਬੰਧ ਵਿਚ ਇਹ ਇਕ ਡਿਪਾਰਚਰ ਕੀਤੀ ਗਈ ਸੀ ਕਿ ਪ੍ਰੈਜ਼ੀਡੈਂਟ ਨੂੰ ਹਟਾਉਣ ਲਈ 2/3 ਮੈਜਾਰਿਟੀ ਨਾਲ ਰੈਜ਼ੋਲਿਊਸ਼ਨ ਪਾਸ ਕੀਤਾ ਜਾਣਾ ਚਾਹੀਦਾ ਹੈ । ਮੇਨ ਗੱਲ ਇਹ ਹੈ ਕਿ ਮਿਊਂਸਪਲ ਕਮੇਟੀਆਂ ਵਿਚ ਪਾਰਟੀ ਸਿਸਟਮ ਏਨਾ ਸਟਰੌਂਗ ਨਹੀਂ ਹੁੰਦਾ । ਮੈਂਬਰ ਕਿਸੇ ਇਕ ਪਾਰਟੀ ਨਾਲ ਹੀ ਨਹੀਂ ਰਹਿੰਦੇ ।

ਪ੍ਰਾਪਰ ਸਟੈਬਿਲਿਟੀ ਆ ਜਾਵੇ, ਇਸ ਆਇਡੀਏ ਨੂੰ ਲੈ ਕੇ ਪ੍ਰੈਜ਼ੀਡੈਂਟ ਨੂੰ ਜਾਂ ਵਾਈਸ-ਪ੍ਰੈਜ਼ੀਡੈਂਟ ਨੂੰ ਹਟਾਉਣ ਵਾਸਤੇ ਐਕਟ ਬਣਾਇਆ ਗਿਆ ਕਿ 2/3 ਮੈਜਾਰਿਟੀ ਨਾਲ ਉਨ੍ਹਾਂ ਨੂੰ ਸਸਪੈਂਡ ਕੀਤਾ ਜਾਵੇ ਅਤੇ ਗੌਰਮਿੰਟ ਵੱਲੋਂ ਨੋਟਿਸ ਮਿਲਣ ਤੇ ਉਸਨੂੰ ਰਿਮੂਵ ਕੀਤਾ ਜਾਵੇ। ਲੇਕਿਨ ਐਕਚੁਅਲ ਵਰਕਿੰਗ ਵਿਚ ਐਸਾ ਨਹੀਂ ਹੁੰਦਾ। ਜਿਹੜਾ ਬੰਦਾ ਇਕ ਵਾਰ ਪ੍ਰੈਜ਼ੀਡੈਂਟ ਬਣ ਜਾਵੇ, ਜਿਹੜਾ ਇਹ ਐਕਟ ਸਟੈਬਿਲਿਟੀ ਸਟਰੈਂਥਨ ਕਰਨ ਵਾਸਤੇ ਸੀ, ਤਾਂ ਉਹ ਅਬਿਊਜ਼ ਹੋਣ ਲੱਗ ਪਈ। ਇਕ ਵਾਰ ਜੇ ਕੋਈ ਪ੍ਰੈਜ਼ੀਡੈਂਟ ਬਣ ਗਿਆ ਤਾਂ ਉਹ ਹਮੇਸ਼ਾ ਹੀ ਪ੍ਰੈਜ਼ੀਡੈਂਟ ਰਹਿੰਦਾ ਹੈ। ਜੇ ਕਮੇਟੀ ਵਿਚ 2/3 ਮੈਜਾਰਿਟੀ ਨਾਲ ਰੈਜ਼ੋਲਿਊਸ਼ਨ ਪਾਸ ਹੋ ਜਾਵੇ ਤਾਂ ਉਹ 21 ਦਿਨ ਦੇ ਨੋਟਿਸ ਨੂੰ ਵੀ ਡਿਲੇ ਕਰਾਉਣ ਦੀ ਕੋਸ਼ਿਸ਼ ਕਰਦਾ ਹੈ। ਅਗੋਂ ਗੌਰਮਿੰਟ ਜਿੰਨੀ ਮਰਜ਼ੀ ਦੇਰ ਲਗਾਵੇ। ਉਹ ਰੈਜ਼ੋਲਿਊਸ਼ਨ 2-2 ਮਹੀਨੇ ਵੀ ਸਰਕਾਰ ਕੋਲ ਪਿਆ ਰਹਿੰਦਾ ਹੈ। ਫੇਰ ਗੌਰਮਿੰਟ 21 ਦਿਨ ਦਾ ਨੋਟਿਸ ਦੇਵੇ। ਅੱਗੇ ਕੋਰਟ ਦੇ ਦਰਵਾਜ਼ੇ ਵੀ ਖੁੱਲ੍ਹੇ ਹਨ। ਉਹ ਕੋਰਟ ਕੋਲੋਂ ਵੀ ਸਟੇ-ਆਰਡਰ ਲੈ ਆਉਂਦਾ ਹੈ। ਹਾਲਤ ਇਹ ਹੁੰਦੀ ਹੈ ਕਿ ਚਾਹੇ ਉਸਨੂੰ ਮਿਊਂਸਪਲ ਕਮੇਟੀ ਨੇ 2/3 ਮੈਜਾਰਿਟੀ ਨਾਲ ਸਸਪੈਂਡ ਵੀ ਕਰ ਦਿੱਤਾ ਹੋਵੇ, ਫਿਰ ਵੀ ਉਹ 2-4-6 ਮਹੀਨੇ ਕੰਮ ਕਰਦਾ ਰਹਿੰਦਾ ਹੈ, ਤਾਂ ਮਿਊਂਸਪਲ ਐਡਮਨਿਸਟਰੇਸ਼ਨ ਬੜੀ ਖਰਾਬ ਅਤੇ ਕ-ਲੈਪਸ ਹੋ ਜਾਂਦੀ ਹੈ। ਮਿਊਂਸਪਲ ਐਡਮਨਿਸਟਰੇਸ਼ਨ ਦੇ ਸਬੰਧ ਵਿਚ ਵਜ਼ੀਰ ਸਾਹਿਬ ਨੇ ਇਸ ਮਤੇ ਨੂੰ ਲਿਆ ਕੇ ਡੈਮੋਕਰੇਟਿਕ ਸੈਟਅਪ ਨੂੰ ਮਜ਼ਬੂਤ ਕੀਤਾ ਹੈ। ਮਿਊਂਸਪਲ ਕਮਿਸ਼ਨਰਜ਼ ਦੀ ਪੋਜ਼ੀਸ਼ਨ ਠੀਕ ਨਹੀਂ ਸੀ ਕਿਉਂਕਿ ਪ੍ਰੈਜ਼ੀਡੈਂਟ ਆਪਣੇ ਆਪ ਨੂੰ ਐਬਸੋਲਿਊਟ ਸਮਝਦਾ ਸੀ। ਇਸ ਤਰ੍ਹਾਂ ਕਰਨ ਨਾਲ ਮਿਊਂਸਪਲ ਕਮਿਸ਼ਨਰਜ਼ ਦਾ ਪਰੈਸ਼ਰ ਵੀ ਪ੍ਰੈਜ਼ੀਡੈਂਟਸ ਤੇ ਮੇਨਟੇਨ ਰਹੇਗਾ। ਇਸ ਵਿਚ ਸਿਨਥੀਸਿਜ਼ ਡਿਵੈਲਪ ਕੀਤਾ ਗਿਆ ਹੈ। ਇਕ ਪਾਸੇ ਐਡਮਨਿਸਟਰੇਸ਼ਨ ਵਿਚ ਸਟੈਬਿਲਿਟੀ ਆਵੇਗੀ ਅਤੇ ਦੂਜੇ ਪਾਸੇ ਪ੍ਰੈਜ਼ੀਡੈਂਟਸ ਦੀਆਂ ਪਾਵਰਜ਼ ਤੇ ਵੀ ਚੈਕ ਰਹੇਗਾ। ਇਹ ਚੈਕਸ ਐਂਡ ਬੈਲੇਂਸਿਜ਼ ਵਾਲੀ ਪਾਲਿਸੀ ਹੋਵੇਗੀ। ਇਸ ਨਾਲ ਮਿਊਂਸਪਲ ਕਮਿਸ਼ਨਰਜ਼ ਦੀ ਰਿਸਪੈਕਟ ਵੀ ਵਧੇਗੀ ਅਤੇ ਐਡਮਨਿਸਟਰੇਸ਼ਨ ਵਿਚ ਸੁਧਾਰ ਵੀ ਹੋਵੇਗਾ। ਸੋ, ਇਹ ਕੰਮ ਬੜਾ ਸ਼ਲਾਘਾਯੋਗ ਹੈ। ਕਈ ਵਾਰ ਐਸੀ ਸਿਚੁਏਸ਼ਨ ਆ ਜਾਂਦੀ ਸੀ ਕਿ ਮਿਊਂਸਪਲ ਐਡਮਿਨਿਸਟਰੇਸ਼ਨ ਕਿਸੇ ਇਕ ਪਾਰਟੀ ਕੋਲ ਹੁੰਦੀ ਸੀ ਅਤੇ ਸਰਕਾਰ ਦੂਜੀ ਪਾਰਟੀ ਕੋਲ। ਇਸ ਤਰ੍ਹਾਂ ਤਨਾਉ ਦੀ ਸਥਿਤੀ ਵੀ ਪੈਦਾ ਹੁੰਦੀ ਸੀ। ਇਹ ਮਤਾ ਡੀ-ਸੈਂਟਰੇਲਾਈਜ਼ੇਸ਼ਨ ਆਫ਼ ਪਾਵਰਜ਼ ਨੂੰ ਪ੍ਰੋਤਸਾਹਨ ਦੇਵੇਗਾ।

ਇਸ ਦੇ ਬਾਅਦ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸਾਰੀਆਂ ਮਿਊਂਸਪਲ ਕਮੇਟੀਆਂ ਦੇ ਫਾਈਨਾਂਸਿਜ਼ ਜਿਹੜੇ ਹਨ ਉਹ ਬਹੁਤ ਭੈੜੀ ਹਾਲਤ ਵਿਚ ਹਨ ਕਿਉਂਕਿ ਟੈਕਸੇਸ਼ਨ ਰਿਸੋਰਸਿਜ਼ ਹੈ ਨਹੀਂ, ਉਨ੍ਹਾਂ ਕੋਲ ਟੈਕਸ ਲਾਉਣ ਲਈ ਪਾਵਰ ਨਹੀਂ ਹੈ। ਖ਼ਰਚ ਬਹੁਤ ਜ਼ਿਆਦਾ ਵਧ ਰਹੇ ਹਨ। ਸੀਵਰੇਜ ਆਦਿ ਤੇ ਬਹੁਤ ਜ਼ਿਆਦਾ ਪੈਸੇ ਖ਼ਰਚ ਹੋ ਜਾਂਦੇ ਹਨ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਬਹੁਤ ਜ਼ਿਆਦਾ ਫੰਡਜ਼ ਮਿਊਂਸਪਲ ਕਮੇਟੀਆਂ ਵਾਸਤੇ ਲੈਣ। ਜੇ ਮਿਊਂਸਪਲ ਕਮੇਟੀਆਂ ਨੂੰ ਪੈਸੇ ਨਹੀਂ ਦਿਉਗੇ ਤਾਂ ਸ਼ਹਿਰਾਂ ਦੀ ਹਾਲਤ ਬਹੁਤ ਖਰਾਬ ਹੁੰਦੀ ਜਾਵੇਗੀ। ਪੈਸੇ ਤੋਂ ਬਗੈਰ ਡਿਵੈਲਪਮੈਂਟ ਨਹੀਂ ਹੋਣੀ। ਮਿਊਂਸਪਲ ਕਮੇਟੀਆਂ ਕੋਲ ਪੈਸਾ ਨਹੀਂ ਹੈ। ਇਨ੍ਹਾਂ ਨੇ ਵਰਲਡ ਬੈਂਕ ਤੋਂ ਪੈਸਾ ਲਿਆ ਕੇ ਸੀਵਰੇਜ ਦੀ ਸਕੀਮ ਤੇ ਲਾਇਆ ਹੈ। ਮੈਂ ਕਹਾਂਗਾ ਕਿ ਸਰਕਾਰੀ ਖ਼ਜ਼ਾਨੇ ਵਿਚੋਂ ਪੈਸਾ ਡਾਈਵਰਟ ਕਰਕੇ ਮਿਊਂਸਪਲ ਕਮੇਟੀਆਂ ਵਾਲੇ ਪਾਸੇ ਲਾਇਆ ਜਾਵੇ ਜਿਸ ਨਾਲ ਸੜਕਾਂ

[ਸ਼੍ਰੀ ਸੰਤ ਰਾਮ ਸਿੰਗਲਾ]

ਬਣ ਸਕਣ ਅਤੇ ਸੀਵਰੇਜ ਅਤੇ ਵਾਟਰ ਸਪਲਾਈ ਆਦਿ ਦਾ ਕੰਮ ਠੀਕ ਹੋ ਸਕੇ । ਜਿਹੜਾ ਇਸ ਦਾ ਡਾਇਰੈਕਟੋਰੇਟ ਹੈ ਉਸ ਦੇ ਬਣਾਉਣ ਦਾ ਮੇਨ ਪਰਪਜ਼ ਇਹ ਸੀ ਕਿ ਉਹ ਇਸ ਪਾਸੇ ਪਰਾਪਰ ਅਟੈਨਸ਼ਨ ਦੇਵੇ ਪਰ ਬਦਕਿਸਮਤੀ ਹੈ ਮੈਂ ਇਸ ਡਾਇਰੈਕਟੋਰੇਟ ਨੂੰ ਦਫ਼ਤਰ ਨਹੀਂ ਸਮਝਦਾ । ਉਹ ਦਫ਼ਤਰ ਵਿਚ ਬੈਠ ਕੇ ਕੰਮ ਕਰਦੇ ਰਹਿੰਦੇ ਹਨ । ਡਾਇਰੈਕਟੋਰੇਟ ਦੇ ਅਫ਼ਸਰਾਂ ਨੂੰ ਬਾਹਿਰ ਫੀਲਡ ਵਿਚ ਜਾ ਕੇ ਮਿਊਂਸਪਲ ਕਮੇਟੀ ਦੇ ਕੰਮ ਨੂੰ ਦੇਖਣਾ ਚਾਹੀਦਾ ਹੈ ਕਿ ਉਸ ਨੇ ਕਿੰਨੀ ਡੀਵੈਲਪਮੈਂਟ ਕੀਤੀ ਹੈ, ਮਿਊਂਸਪਲ ਕਮੇਟੀ ਦੇ ਸਟਾਫ ਤੇ ਕਿੰਨਾ ਖ਼ਰਚ ਹੋ ਰਿਹਾ ਹੈ, ਉਨ੍ਹਾਂ ਦੀ ਪ੍ਰੋਗਰੈਸ ਕੀ ਹੈ ? ਵਜ਼ੀਰ ਸਾਹਿਬ ਸਿਆਣੇ, ਸੱਚੇ, ਸੁਚੱਜੇ ਅਤੇ ਈਮਾਨਦਾਰ ਹਨ। ਉਨ੍ਹਾਂ ਨੂੰ ਮੈਂ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਜ਼ਰੂਰ ਧਿਆਨ ਦੇਣ । ਉਹ ਡਾਇਰੈਕਟੋਰੇਟ ਨੂੰ ਸਟਰੈਂਗਥਨ ਕਰਨ ਅਤੇ ਡਾਇਰੈਕਟੋਰੇਟ ਦੇ ਅਫ਼ਸਰਾਂ ਨੂੰ ਫੀਲਡ ਵਿਚ ਭੇਜਣ । ਹਰ ਇਕ ਕਮੇਟੀ ਨੂੰ ਉਹ ਵਿਜ਼ਿਟ ਕਰਨ । ਉਨ੍ਹਾਂ ਤੋਂ ਪਤਾ ਕਰਨ ਕਿ ਕਿੰਨੀਆਂ ਗਲੀਆਂ ਅਤੇ ਨਾਲੀਆਂ ਬਣਨੀਆਂ ਸਨ ਅਤੇ ਕਿੰਨੀਆਂ ਬਣ ਗਈਆਂ ਹਨ, ਕਿੰਨੀਆਂ ਹਰੀਜਨਾਂ ਦੀਆਂ ਬਸਤੀਆਂ ਦੀ ਸਫਾਈ ਕਰਨੀ ਸੀ ਅਤੇ ਕਿੰਨੀਆਂ ਦੀ ਕੀਤੀ ਹੈ । ਜਿੰਨੀ ਦੇਰ ਇਸ ਪਾਸੇ ਧਿਆਨ ਨਹੀਂ ਕੀਤਾ ਜਾਵੇਗਾ ਉਤਨੀ ਦੇਰ ਕੰਮ ਠੀਕ ਨਹੀਂ ਚਲੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਵਜ਼ੀਰ ਸਾਹਿਬ ਦਾ ਬਹੁਤ ਹੀ ਮਸ਼ਕੂਰ ਹਾਂ ਜਿਨ੍ਹਾਂ ਨੇ ਐਡਾ ਵੱਡਾ ਚੰਗਾ ਕਦਮ ਉਠਾਇਆ ਹੈ । ਇਸ ਨਾਲ ਡੈਮੋਕਰੈਟਿਕ ਸੈਟ ਅੱਪ ਮਜ਼ਬੂਤ ਹੋਵੇਗਾ । ਇਸ ਨਾਲ ਮਿਊਂਸਪਲ ਕਮੇਟੀਆਂ ਦੀ ਐਡਮਨਿਸਟਰੇਸ਼ਨ ਮਜ਼ਬੂਤ ਹੋਵੇਗੀ । ਇਸ ਨਾਲ ਮਿਊਂਸਪਲ ਕਮੇਟੀਆਂ ਦਾ ਸਾਰਾ ਸਟਰੱਕਚਰ ਮਜ਼ਬੂਤ ਹੋਵੇਗਾ । ਮੈਂ ਹਾਊਸ ਨੂੰ ਕਹਾਂਗਾ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ ।

**ਸ਼੍ਰੀ ਸੁਰਿੰਦਰ ਕਪੂਰ (ਬਠਿੰਡਾ):** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਜਿਹੜਾ ਪੰਜਾਬ ਮਿਊਂਸਪਲ ਅਮੈਂਡਮੈਂਟ ਬਿਲ, 1982 ਇਥੇ ਪੇਸ਼ ਕੀਤਾ ਹੈ, ਇਹ ਬੜਾ ਸ਼ਲਾਘਾਯੋਗ ਕਦਮ ਹੈ ਕਿਉਂਕਿ ਇਸ ਤੋਂ ਪਹਿਲਾਂ ਜੋ ਮਿਊਂਸਪਲ ਕਮੇਟੀਆਂ ਅੰਦਰ ਰੂਲ ਸੀ ਉਸ ਮੁਤਾਬਿਕ ਪ੍ਰੈਜ਼ੀਡੈਂਟ ਨੂੰ ਹਟਾਉਣ ਲਈ 2/3 ਮੈਜਾਰਿਟੀ ਨਾਲ ਰੈਜ਼ੋਲਿਊਸ਼ਨ ਪਾਸ ਕਰਦੇ ਸੀ ਅਤੇ ਫਿਰ 21 ਦਿਨ ਦਾ ਨੋਟਿਸ ਦੇਣਾ ਪੈਂਦਾ ਸੀ । ਇਨ੍ਹਾਂ 21 ਦਿਨਾਂ ਦੇ ਅੰਦਰ ਪੁਲਿਟੀਕਲ ਕੁਰੱਪਸ਼ਨ ਆ ਜਾਂਦੀ ਸੀ । ਪ੍ਰੈਜ਼ੀਡੈਂਟ ਜਿਹੜੇ ਸਨ ਉਹ ਮੈਂਬਰਾਂ ਨੂੰ ਤੋੜ ਫੋੜ ਕਰਨ ਦੇ ਚੱਕਰ ਵਿਚ ਰਹਿੰਦੇ ਸਨ । ਇਸ ਚੱਕਰ ਵਿਚ ਆ ਕੇ ਸ਼ਹਿਰ ਦੀ ਕੋਈ ਡਿਵੈਲਪਮੈਂਟ ਨਹੀਂ ਸੀ ਹੁੰਦੀ । ਉਹ ਹਮੇਸ਼ਾ ਮੈਂਬਰਾਂ ਨੂੰ ਆਪਣੇ ਨਾਲ ਲਾਉਣ ਵਾਸਤੇ ਕੋਸ਼ਿਸ਼ ਵਿਚ ਰਹਿੰਦੇ ਸਨ ਅਤੇ ਕਈ ਕਿਸਮ ਦੀਂ ਗਲਤ ਪ੍ਰੈਕਟਿਸ ਚਲ ਪੈਂਦੀਂ ਸੀ । ਲੇਕਿਨ ਅੱਜ ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਸ ਵਿਚ ਇਹ ਹੈ ਕਿ 2/3 ਮੈਜਾਰਿਟੀ ਹੋਵੇ ਤਾਂ ਉਹ ਜਿਹੜਾ ਪ੍ਰੈਜ਼ੀਡੈਂਟ ਆਪਣਾ ਵਿਸ਼ਵਾਸ ਖੋਹ ਚੁੱਕਾ ਹੈ ਉਸ ਨੂੰ ਹਟਾ ਸਕਦੀ ਹੈ । ਮਿਊਂਸਪਲ ਕਮੇਟੀ ਦਾ ਸ਼ਹਿਰਾਂ ਦੀ ਡਿਵੈਲਪਮੈਂਟ ਵਿਚ ਬਹੁਤ ਵੱਡਾ ਰੋਲ ਹੁੰਦਾ ਹੈ ਜੇ ਮਿਊਂਸਪਲ ਕਮੇਟੀ ਦੇ ਮੈਂਬਰ ਅਤੇ ਪ੍ਰੈਜ਼ੀਡੈਂਟ ਕੋਈ ਮਾੜਾ ਰੋਲ ਅਦਾ ਕਰਨ ਲਗ ਪੈਣ ਤਾਂ ਉਸ ਨਾਲ ਉਥੇ ਦੀ ਡਿਵੈਲਪਮੈਂਟ ਰੁਕ ਜਾਵੇਗੀ ਅਤੇ ਇਸ ਤਰ੍ਹਾਂ ਮਿਊਂਸਪਲ ਕਮੇਟੀ ਦਾ ਕੋਈ ਲਾਭ ਨਹੀਂ ਹੋਵੇਗਾ । ਮੈਂ ਤੁਹਾਨੂੰ ਬਠਿੰਡਾ ਮਿਊਂਸਪਲ ਕਮੇਟੀ ਦੀ ਮਿਸਾਲ ਦੇਣੀ ਚਾਹੁੰਦਾ ਹਾਂ । ਉਥੇ ਮੈਂਬਰਾਂ ਨੇ ਬਹੁਮੱਤ ਵਿਚ ਆ ਕੇ ਪ੍ਰੈਜ਼ੀਡੈਂਟ ਦੇ ਖਿਲਾਫ ਰੈਜ਼ੋਲਿਊਸ਼ਨ ਕੀਤਾ, ਰਿਕੁਈਜ਼ੀਸ਼ਨ ਵੀ ਦਿਤੀ ਲੇਕਿਨ ਉਸ ਦਾ ਕੋਈ ਖਾਸ ਅਸਰ ਨਹੀਂ ਹੋਇਆ । ਉਸ ਦੇ ਖਿਲਾਫ

ਮਿਸਯੂਜ਼ ਆਫ ਪਾਵਰ ਦੇ ਇਲਜ਼ਾਮ ਲਗਾ ਕੇ ਡਿਪਾਰਟਮੈਂਟ ਨੂੰ ਭੇਜੇ, ਡਾਇਰੈਕਟਰ ਨੂੰ ਭੇਜੇ, ਓਸ ਦੀ ਇਨਕੁਆਇਰੀ ਵੀ ਹੋਈ ਪਰ ਕੋਈ ਖਾਸ ਐਕਸ਼ਨ ਨਹੀਂ ਲਿਆ ਗਿਆ। ਪ੍ਰੈਜ਼ੀਡੈਂਟ ਨੂੰ ਜਿਹੜੀਆਂ ਫੈਸਿਲਿਟੀਜ਼ ਦਿੱਤੀਆਂ ਗਈਆਂ ਹਨ ਉਹ ਇਸ ਦੀ ਕੁਵਰਤੋਂ ਕਰਦਾ ਹੈ। ਉਹ ਮੈਂਬਰਾਂ ਦੀ ਗੱਠ-ਜੋੜ ਕਰਦਾ ਰਿਹਾ ਜਿਸ ਨਾਲ ਬਠਿੰਡਾ ਸ਼ਹਿਰ ਦੀ ਜਿਹੜੀ ਡਿਵੈਲਪਮੈਂਟ ਹੋਣੀ ਸੀ ਉਹ ਨਹੀਂ ਹੋਈ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਕਿਸੇ ਵੇਲੇ ਜਾ ਕੇ ਬਠਿੰਡੇ ਸ਼ਹਿਰ ਦੀ ਹਾਲਤ ਦੇਖਣ ਕਿ ਉਥੇ ਗਲੀਆਂ ਦੀ ਹਾਲਤ ਕੀ ਹੈ, ਸਫਾਈ ਦੀ ਹਾਲਤ ਕੀ ਹੈ, ਰੋਸ਼ਨੀ ਦੀ ਹਾਲਤ ਕੀ ਹੈ ਅਤੇ ਪਾਣੀ ਦੀ ਹਾਲਤ ਕੀ ਹੈ ? ਸਾਰੇ ਸ਼ਹਿਰ ਦੇ ਲੋਕ ਬਹੁਤ ਦੁਖੀ ਹਨ। ਉਨ੍ਹਾਂ ਨੂੰ ਮਿਉਂਸਪਲ ਕਮੇਟੀ ਦਾ ਕੋਈ ਲਾਭ ਨਹੀਂ ਪਹੁੰਚ ਰਿਹਾ। ਮੈਂਬਰ ਜਿਹੜੇ ਹਨ ਉਹ ਆਪਸ ਵਿਚ ਗੱਠ-ਜੋੜ ਕਰਦੇ ਰਹਿੰਦੇ ਹਨ ਅਤੇ ਲੋਕਾਂ ਦੀ ਭਲਾਈ ਵਲ ਕੋਈ ਧਿਆਨ ਨਹੀਂ ਦਿੰਦਾ। ਵਜ਼ੀਰ ਸਾਹਿਬ ਨੇ ਲੋਕ ਹਿੱਤ ਨੂੰ ਮੁੱਖ ਰੱਖਕੇ ਇਹ ਅਮੈਂਡਮੈਂਟ ਲਿਆਂਦੀ ਹੈ, ਇਹ ਬੜੀ ਸ਼ਲਾਘਾਯੋਗ ਹੈ। ਜਿਹੜੇ ਮੈਂਬਰਜ਼ ਬਹੁਸੰਮਤੀ ਵਿਚ ਹਨ ਉਨ੍ਹਾਂ ਦਾ ਸਨਮਾਨ ਹੋਵੇਗਾ। ਜਿਹੜੇ ਪ੍ਰੈਜ਼ੀਡੈਂਟ ਮਿਸਯੂਜ਼ ਆਫ ਪਾਵਰ ਕਰਦੇ ਹਨ, ਪਾਵਰ ਦੀ ਕੁਵਰਤੋਂ ਕਰਦੇ ਹਨ ਅਤੇ ਲੋਕ ਹਿੱਤ ਦੇ ਵਿਰੁਧ ਹਨ ਉਨ੍ਹਾਂ ਨੂੰ 2/3 ਮੈਜਾਰਿਟੀ ਨਾਲ ਬਰਤਰਫ ਕਰ ਦਿੱਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਇਹ ਬਿਲ ਬੜਾ ਚੰਗਾ ਹੈ। ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ): ਸਪੀਕਰ ਸਾਹਿਬ, ਕਪੂਰ ਸਾਹਿਬ ਨੇ ਇਹ ਬੜੀ ਸ਼ਾਨਦਾਰ ਅਮੈਂਡਮੈਂਟ ਲਿਆਂਦੀ ਹੈ। ਇਹ ਇਕ ਡੈਮੋਕਰੇਟਿਕ ਸਟੈਪ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਸਾਡੀ ਸਰਕਾਰ ਡੈਮੋਕਰੇਸੀ ਵਿਚ ਬਲੀਵ ਨਹੀਂ ਕਰਦੀ ਇਹ ਚੀਜ਼ ਉਨ੍ਹਾਂ ਦੇ ਸਾਹਮਣੇ ਹੈ ਕਿ ਕਪੂਰ ਸਾਹਿਬ ਨੇ ਇਹ ਸਟੈਪ ਚੁੱਕਿਆ ਹੈ। ਜਿਹੜਾ ਰੈਜ਼ੋਲਿਊਸ਼ਨ ਪਾਸ ਹੋਵੇ ਉਸ ਉਤੇ ਅਮਲ ਹੋਣਾ ਚਾਹੀਦਾ ਹੈ। ਪਰ ਮੈਨੂੰ ਇਥੇ ਕੁੱਝ ਸ਼ੱਕ ਪੈਂਦਾ ਹੈ। ਉਹ ਮੈਂ ਤੁਹਾਨੂੰ ਇਸ ਵਿਚੋਂ ਪੜ੍ਹਕੇ ਸੁਣਾਉਂਦਾ ਹਾਂ:

'Provided that if a resolution requesting the removal of the President..

ਇਥੇ ਰੀਮੂਵਲ ਦਾ ਲਫਜ਼ ਹੈ। ਜਿਥੇ 2/3 ਮੈਜਾਰਿਟੀ ਨਾਲ ਉਸ ਦੇ ਖਿਲਾਫ ਰੈਜ਼ੋਲਿਊਸ਼ਨ ਪਾਸ ਹੋ ਜਾਵੇ ਤਾਂ ਉਸ ਨੂੰ ਹਟਾਇਆ ਜਾ ਸਕਦਾ ਹੈ। ਇਸ ਦੇ ਹੇਠਾਂ ਸਸਪੈਨਸ਼ਨ ਦਾ ਲਫਜ਼ ਹੈ। ਮੈਂ ਸਮਝਦਾ ਹਾਂ ਕਿ ਇਹ ਜਲਦੀ ਨਾਲ ਡਰਾਫਟ ਹੋਇਆ ਲਗਦਾ ਹੈ। ਜੇ ਉਸ ਦੀ ਸਸਪੈਨਸ਼ਨ ਹੈ ਤਾਂ ਫਿਰ ਉਹ ਗੌਰਮਿੰਟ ਕੋਲ ਜਾ ਸਕਦਾ ਹੈ। ਗੌਰਮਿੰਟ ਉਸ ਨੂੰ ਬਹਾਲ ਕਰ ਸਕਦੀ ਹੈ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ। ਮੈਂ ਕਹਾਂਗਾ ਕਿ ਵਜ਼ੀਰ ਸਾਹਿਬ ਇਸ ਗੱਲ ਨੂੰ ਕਲੈਰੀਫਾਈ ਕਰਨ। ਉਸ ਨੂੰ ਰੀਮੂਵ ਕਰਨ ਵਾਸਤੇ ਉਸ ਨੂੰ ਨੋਟਿਸ ਦੇਣਾ ਪਵੇਗਾ ਪਰ ਇਸ ਦਾ ਇਸ ਵਿਚ ਕੋਈ ਜ਼ਿਕਰ ਨਹੀਂ ਹੈ। ਉਸ ਦੀ ਅਮੈਂਡਮੈਂਟ ਹੋਣੀ ਹੈ ਜਾਂ ਨਹੀਂ, ਇਸ ਬਾਰੇ ਵਜ਼ੀਰ ਸਾਹਿਬ ਦੇਖ ਲੈਣ। ਕੋਈ ਮਾੜਾ ਮੋਟਾ ਲਾਕੂਨਾ ਰਹਿ ਜਾਵੇ ਤਾਂ ਫੌਰਨ ਰਿੱਟ ਹੋ ਜਾਂਦੀ ਹੈ ਅਤੇ ਹਾਈ ਕੋਰਟ ਵਾਲੇ ਸਟੇਅ ਦੇ ਦਿੰਦੇ ਹਨ। ਇਸ ਲਈ ਜੇ ਇਸ ਵਿਚ ਕੋਈ ਲਾਕੂਨਾ ਰਹਿ ਗਿਆ ਤਾਂ ਗੱਲ ਨਹੀਂ ਬਣਨੀ। ਲੋਕਲ ਸੈਲਫ ਗੌਰਮਿੰਟ ਦਾ ਮਕਸਦ ਇਹ ਹੈ ਕਿ ਕਸਬਿਆਂ ਅਤੇ ਸ਼ਹਿਰਾਂ ਵਿਚ ਆਪਣੀ ਸਰਕਾਰ ਬਣੇਗੀ ਅਤੇ ਉਥੇ ਕੰਮ ਕਰੇਗੀ।

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਬਹੁਤ ਸਾਰੀਆਂ ਮਿਉਂਸਪਲ ਕਮੇਟੀਆਂ ਅਤੇ ਕਾਰਪੋਰੇਸ਼ਨਾਂ ਵਿਚ ਕਈ ਸਾਲਾਂ ਤੋਂ ਇਲੈਕਸ਼ਨ ਨਹੀਂ ਹੋਏ. ਸਾਨੂੰ ਉਨ੍ਹਾਂ ਦੇ ਇਲੈਕਸ਼ਨ ਕਰਵਾ ਦੇਣੇ ਚਾਹੀਦੇ ਹਨ। ਸਾਡੀ ਸਰਕਾਰ ਨੇ ਬੜੇ ਸੁਹਣੇ ਕੰਮ ਕੀਤੇ ਹਨ। ਇਸ ਤਰ੍ਹਾਂ ਸਾਡੀਆਂ ਵੋਟਾਂ ਦਾ ਵੀ ਟੈਸਟ ਹੋ ਜਾਵੇਗਾ ਅਤੇ ਸਾਡੀ ਸਰਕਾਰ ਦਾ ਵੀ ਟੈਸਟ ਹੋ ਜਾਵੇਗਾ। ਇਸ ਵਿਚ ਘਬਰਾਹਟ ਦੀ ਕੋਈ ਗੱਲ ਨਹੀਂ ਹੈ। ਮਿਉਂਸਪਲ ਕਮੇਟੀਆਂ ਦੇ ਲੋਕਲ ਕੰਮ ਹੁੰਦੇ ਹਨ, ਉਨ੍ਹਾਂ ਦਾ ਸਰਕਾਰ ਨਾਲ ਕੋਈ ਤਣਾਉ ਨਹੀਂ ਹੁੰਦਾ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੀਆਂ ਮਿਉਂਸਪਲ ਕਮੇਟੀਆਂ ਦੇ ਅਤੇ ਕਾਰਪੋਰੇਸ਼ਨਾਂ ਦੇ ਇਲੈਕਸ਼ਨ ਨਹੀਂ ਹੋਏ ਉਨ੍ਹਾਂ ਦੇ ਕਿਸੇ ਨਾ ਕਿਸੇ ਤਰੀਕੇ ਨਾਲ ਇਲੈਕਸ਼ਨ ਕਰਵਾ ਦੇਣੇ ਚਾਹੀਦੇ ਹਨ। ਉਥੇ ਦੇ ਇੰਤਜ਼ਾਮ ਖਰਾਬ ਹਨ। ਸਪੀਕਰ ਸਾਹਿਬ, ਅਸੀਂ ਤਾਂ ਪਾਵਰ ਨੂੰ ਡੀਸੈਂਟਰੇਲਾਈਜ਼ ਕਰਦੇ ਹਾਂ ਮਗਰ ਪਿਛੇ ਅਕਾਲੀ-ਜਨਤਾ ਸਰਕਾਰ ਵੇਲੇ ਉਹ ਪਾਵਰ ਨੂੰ ਸੈਂਟਰੇਲਾਈਜ਼ ਕਰ ਗਏ ਸੀ। ਉਨ੍ਹਾਂ ਨੇ ਅਫ਼ਸਰਾਂ ਦੀਆਂ ਟਰਾਂਸਫਰਾਂ ਅਤੇ ਪੋਸਟਿੰਗਜ਼ ਦੀ ਪਾਵਰ ਇਥੇ ਹੈਡਕੁਆਰਟਰ ਤੇ ਲਿਆਂਦੀ ਸੀ। ਮੈਂ ਉਦੋਂ ਵੀ ਇਸ ਦੀ ਵਿਰੋਧਤਾ ਕੀਤੀ ਸੀ ਮਗਰ ਉਸ ਵੇਲੇ ਮੇਰੀ ਕਿਸੇ ਨੇ ਕੋਈ ਨਹੀਂ ਮੰਨੀ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਪਾਵਰਜ਼ ਹਨ ਇਹ ਮਿਉਂਸਪਲ ਕਮੇਟੀਆਂ ਅਤੇ ਕਾਰਪੋਰੇਸ਼ਨਾਂ ਕੋਲ ਰਹਿਣੀਆਂ ਚਾਹੀਦੀਆਂ ਹਨ। ਜਿਹੜੇ ਅਫਸਰ ਉਥੇ ਭੇਜੇ ਜਾਂਦੇ ਹਨ ਉਹ ਸ਼ਹਿਰ ਦੀ ਪਰਵਾਹ ਨਹੀਂ ਕਰਦੇ ਅਤੇ ਆਪਣਾ ਪੈਸਾ ਕਮਾਈ ਜਾਂਦੇ ਹਨ। ਇਸ ਵੇਲੇ ਮਿਉਂਸਪਲ ਕਮੇਟੀਆਂ ਅਤੇ ਕਾਰਪੋਰੇਸ਼ਨਾਂ ਦੀ ਇਹ ਹਾਲਤ ਹੈ ਕਿ ਉਹ ਆਪਣੀ ਆਮਦਨ ਦਾ 40% ਹਿੱਸਾ ਮੁਲਾਜ਼ਮਾਂ ਦੀਆਂ ਤਨਖਾਹਾਂ ਤੇ ਲਾਉਂਦੇ ਹਨ। 10% ਤੋਂ 20% ਤੱਕ ਉਨ੍ਹਾਂ ਦਾ ਇੱਕ ਟੈਮਪਰੇਰੀ ਭੱਤਾ ਕਹਿ ਲਓ। 40% ਜਿਹੜਾ ਹੈ ਉਹ ਡਿਵੈਲਪਮੈਂਟ ਤੇ ਲੱਗਣਾ ਹੈ। ਇਹ ਬਹੁਤ ਘੱਟ ਅਮਾਉਂਟ ਹੈ। ਜਿੰਨਾ ਟੋਟਲ ਰੇਵੀਨਿਊ ਹੈ ਉਸ ਦਾ 80% ਕਸਬਿਆਂ, ਸ਼ਹਿਰਾਂ ਵਿਚੋਂ ਆਉਂਦਾ ਹੈ। ਸਰਕਾਰ ਨੇ ਕਦੇ ਇਹ ਸੋਚਿਆ ਕਿ ਪਿੰਡਾਂ ਦੀ ਤਰੱਕੀ ਹੋਣੀ ਚਾਹੀਦੀ ਹੈ। ਤਰੱਕੀ ਜਿੰਨੀ ਮਰਜ਼ੀ ਹੋਵੇ ਮਗਰ ਇਹ ਨਹੀਂ ਕਿ ਅੱਗਾ ਦੌੜ ਤੇ ਪਿੱਛਾ ਚੌੜ। ਜਿਹੜੇ ਕਸਬੇ ਹਨ, ਜਿਹੜੇ ਸ਼ਹਿਰ ਹਨ ਉਨ੍ਹਾਂ ਦੀ ਹਾਲਤ ਇਸ ਵੇਲੇ ਤੁਸੀਂ ਜਾ ਕੇ ਦੇਖੋ ਤਾਂ ਬੜੀ ਬੁਰੀ ਹਾਲਤ ਹੈ। ਸ਼ਹਿਰਾਂ ਵਿਚ ਜਿਹੜੇ ਲੋਕ ਰਹਿੰਦੇ ਹਨ ਇਹ ਪਿੰਡਾਂ ਵਿੱਚੋਂ ਹੀ ਆਏ ਹੋਏ ਹਨ। ਸ਼ਹਿਰਾਂ ਦੀ ਆਬਾਦੀ ਪਹਿਲਾਂ ਬਹੁਤ ਥੋੜ੍ਹੀ ਹੁੰਦੀ ਸੀ। ਜਿਉਂ ਜਿਉਂ ਇੰਡਸਟਰੀ ਦੀ ਡੀਵੈਲਪਮੈਂਟ ਹੁੰਦੀ ਗਈ ਤਿਉਂ ਤਿਉਂ ਲੋਕ ਸ਼ਹਿਰਾਂ ਵਿੱਚ ਆਉਂਦੇ ਗਏ ਅਤੇ ਸ਼ਹਿਰ ਚੰਗੀ ਤਰ੍ਹਾਂ ਆਬਾਦ ਹੋ ਗਏ। ਵੱਡੇ ਵੱਡੇ ਜ਼ਿਮੀਦਾਰਾਂ ਦੀਆਂ ਕੋਠੀਆਂ ਸ਼ਹਿਰਾਂ ਵਿੱਚ ਹਨ, ਉਹ ਇੱਥੇ ਰਹਿੰਦੇ ਹਨ, ਉਨ੍ਹਾਂ ਦੇ ਹੁਣ ਆਪਣੇ ਕਾਰੋਬਾਰ ਹਨ। ਅਕਾਲੀ-ਜਨਤਾ ਸਰਕਾਰ ਵੇਲੇ ਇਹ ਖਾਸ ਤੌਰ ਤੇ ਸ਼ਹਿਰਾਂ ਨਾਲ ਵਿਤਕਰਾ ਹੋਣ ਲੱਗ ਪਿਆ। ਹੁਣ ਸਰਕਾਰ ਨੂੰ ਸ਼ਹਿਰਾਂ ਦੀ ਡੀਵੇਲਪਮੈਂਟ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਸ਼ਹਿਰਾਂ ਦੀ ਡੀਵੈਲਪਮੈਂਟ ਵਾਸਤੇ ਹੋਰ ਫੰਡਜ਼ ਪਰੋਵਾਈਡ ਕਰਨੇ ਚਾਹੀਦੇ ਹਨ ਤਾਕਿ ਜਿਹੜੀਆਂ ਮਿਉਂਸਪੈਲਟੀਆਂ ਹਨ, ਕਾਰਪੋਰੇਸ਼ਨਾਂ ਹਨ. ਉਹ ਸੌਖੀ ਤਰ੍ਹਾਂ ਵਿਕਾਸ ਦੇ ਕੰਮ ਕਰ ਸਕਣ। ਡੀਵੈਲਪਮੈਂਟ ਦੇ ਕੰਮਾਂ ਵਿਚ ਖਰਚਾ ਬਹੁਤ ਜ਼ਿਆਦਾ ਆਉਂਦਾ ਹੈ, ਪਰ ਮਿਉਂਸਪਲ ਕਮੇਟੀਆਂ ਕੋਲ. ਕਾਰਪੋਰੇਸ਼ਨਾਂ ਕੋਲ ਏਨਾ ਪੈਸਾ ਨਹੀਂ ਹੁੰਦਾ ਜਿਸ ਨਾਲ ਡੀਵੈਲਪਮੈਂਟ ਰੁਕ ਜਾਂਦੀ ਹੈ। ਇਸ ਵਾਸਤੇ ਬੇਨਤੀ ਹੈ ਕਿ ਇਨ੍ਹਾਂ ਚੀਜ਼ਾਂ ਵਲ ਵੀ ਮੇਰਾ

ਖਿਆਲ ਹੈ ਸਾਡੇ ਵਜ਼ੀਰ ਸਾਹਿਬ ਫਾਇਨੈਂਸ ਮਨਿਸਟਰ ਨਾਲ ਗੱਲ ਕਰਕੇ ਹੋਰ ਪੈਸਾ ਲੈਣ ਜਾਂ ਅਸੀਂ ਸ਼ਹਿਰਾਂ ਵਿੱਚੋਂ ਡੇਪੁਟੇਸ਼ਨ ਲੈ ਕੇ ਇਨ੍ਹਾਂ ਦੇ ਪੈਰੀਂ ਪੈ ਜਾਈਏ ਤਾਕਿ ਸ਼ਹਿਰਾਂ ਦੀ ਡੀਵੈਲਪਮੈਂਟ ਲਈ ਹੋਰ ਫੰਡਜ਼ ਦਿੱਤੇ ਜਾਣ।

ਜਿਹੜੀਆਂ ਮਿਊਂਸੀਪੈਲਟੀਆਂ ਹਨ ਇਨ੍ਹਾਂ ਵਿਚੋਂ 99% ਸਰਕਾਰ ਦੀ ਜ਼ਮੀਨ ਤੇ ਨਜਾਇਜ਼ ਕਬਜ਼ੇ ਹੋਏ ਹਨ ਅੰਰ ਜਿਤਨੀ ਕੀਮਤੀ ਜ਼ਗਾ ਹੈ ਉਹ ਲੋਕਾਂ ਨੇ, ਮੈਂ ਨਹੀਂ ਕਹਿੰਦਾ ਕਿਸ ਨੇ ਕਾਬਜ਼ ਕਰ ਲਈ ਹੋਈ ਹੈ। ਮਿਊਂਸਪੈਲਿਟੀ ਵਾਲੇ ਜ਼ੋਰ ਲਾਊਂਦੇ ਹਨ. ਸਰਕਾਰ ਜ਼ੋਰ ਲਾਉਂਦੀ ਹੈ ਪਰ ਕਿਉਂਕਿ ਪੁਲਿਟੀਕਲ ਜ਼ੋਰ ਹੈ ਇਸ ਲਈ ਉਹ ਜਗ੍ਹਾ ਖਾਲੀ ਨਹੀਂ ਹੁੰਦੀ। ਕਾਫੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਜਗ੍ਹਾ ਖਾਲੀ ਕਰਾਈ ਜਾਵੇ ਅੰਰ ਕੋਈ ਜਗ੍ਹਾ ਜਿੱਥੇ ਲੋਕ ਕਮਜ਼ੋਰ ਹਨ ਉਹ ਖਾਲੀ ਹੋ ਵੀ ਗਈ ਹੈ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜੇ ਲੋਕ ਇਹ ਜਗ੍ਹਾ ਖਾਲੀ ਨਹੀਂ ਕਰਤੇ ਤਾਂ ਇਸ ਨੂੰ ਨੀਲਾਮ ਕਰ ਦਿੱਤਾ ਜਾਵੇ। ਇਸ ਨਾਲ ਸਰਕਾਰ ਨੂੰ ਕਰੋੜਾਂ ਰੁਪਏ ਮਿਲ ਸਕਦੇ ਹਨ। ਇਸ ਦੀ ਵੈਲਿਊ ਪਾ ਕੇ ਇਸ ਦੇ ਪੈਸੇ ਵਸੂਲ ਕੀਤੇ ਜਾਣ। ਸਰਕਾਰ ਦੇ ਰੈਵੀਨਿਊ ਵਿੱਚ ਪੈਸਾ ਜਾਣਾ ਚਾਹੀਦਾ ਹੈ। ਏਨੀ ਦੇਰ ਕਬਜ਼ੇ ਹੋਏ ਨੂੰ ਹੋ ਗਈ ਹੈ ਮੈਨੂੰ ਪਤਾ ਹੈ ਕਿ ਪੁਲਿਟੀਕਲ ਸਰਕਮਸਟਾਂਸਿਜ਼ ਵਿੱਚ ਕਿਸੇ ਜਗ੍ਹਾ ਨੂੰ ਕਈ ਵਾਰ ਖਾਲੀ ਵੀ ਨਹੀਂ ਕਰਾਇਆ ਜਾਂਦਾ। ਮੇਰੇ ਨੋਟਿਸ ਵਿਚ ਹੈ ਸਮਰਾਲਾ ਰੋਡ ਤੇ ਇੱਕ ਅਰਬਨ ਐਸਟੇਟ ਤੇ ਇੱਕ ਹਜ਼ਾਰ ਕਮਰੇ ਬਣ ਚੁੱਕੇ ਹਨ, ਉਥੇ ਲੋਕੀ ਰਿਹਾਇਸ਼ ਕਰ ਚੁੱਕੇ ਹਨ, ਉਨ੍ਹਾਂ ਨੂੰ ਉਥੋਂ ਉਠਾਉਣਾ ਇਨ੍ਹਾਂ ਵਾਸਤੇ ਪਰਾਬਲਮ ਬਣ ਚੁੱਕੀ ਹੈ। ਇਹ ਸਰਦਾਰ ਬੀਰ ਪਾਲ ਸਿੰਘ ਦਾ ਹਲਕਾ ਹੈ। ਜੇ ਹੁਣ ਅਸੀਂ ਜਾ ਕੇ ਕੁਝ ਕਰੀਏ ਤਾਂ ਸਾਨੂੰ ਲੋਕੀ ਡਾਂਗਾਂ ਮਾਰਦੇ ਹਨ ਜੇ ਨਹੀਂ ਕੁਝ ਕਰਦੇ ਤਾਂ ਸਰਕਾਰ ਦੀ ਏਨੀ ਕੀਮਤੀ ਜਗ੍ਹਾ ਜਾਂਦੀ ਹੈ। ਫਿਰ ਲੋਕੀ ਕਹਿੰਦੇ ਹਨ ਕਿ ਅੱਗੋਂ ਨੂੰ ਵੋਟਾਂ ਲੈਣ ਨੂੰ ਆਇਓ। ਮੇਰੀ ਤਾਂ ਇਹੋ ਹੀ ਪਰਾਪੋਜ਼ੀਸ਼ਨ ਹੈ ਕਿ ਇਸ ਜਗ੍ਹਾ ਨੂੰ ਨੀਲਾਮ ਕਰ ਦਿੱਤਾ ਜਾਵੇ। ਜਿਹੜਾ ਕੋਈ ਇਸ ਨੂੰ ਪਰਚੇਜ਼ ਕਰੇਗਾ ਉਹ ਆਪੇ ਇਨ੍ਹਾਂ ਲੋਕਾਂ ਤੋਂ ਖਾਲੀ ਕਰਵਾ ਲਵੇਗਾ। ਇਸ ਨਾਲ ਸਰਕਾਰ ਨੂੰ, ਕਾਰਪੋਰੇਸ਼ਨ ਨੂੰ ਪੈਸਾ ਆ ਜਾਵੇਗਾ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ) : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪ੍ਰੋਸੈਸ ਟੂਵਰਡਜ਼ ਡੇਮੋਕਰੇਟਾਈਜ਼ੇਸ਼ਨ ਸ਼ੁਰੂ ਹੈ। ਪਿਛਲੇ ਕੁਝ ਸਾਲਾਂ ਤੋਂ ਇੱਕ ਟ੍ਰੈਂਡ ਸੀ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀਆਂ ਪਾਵਰਜ਼ ਘਟਾਈਆਂ ਜਾਣ। ਸਪੀਕਰ ਸਾਹਿਬ, ਤੁਸੀਂ ਮਿਊਂਸਪਲ ਐਕਟ ਦੀ ਚੰਗੀ ਤਰ੍ਹਾਂ ਘੋਖ ਕਰਕੇ ਦੇਖੋ, ਇਸ ਨੂੰ ਪੜ੍ਹ ਕੇ ਦੇਖੋ, ਇਹ ਕਦਮ ਸਿਰਫ ਕਪੂਰ ਸਾਹਿਬ ਨੇ ਹੀ ਚੁੱਕੇ ਹਨ। ਜਿਸ ਆਦਮੀ ਨੂੰ, ਜਿਸ ਪ੍ਰੈਜ਼ੀਡੈਂਟ ਨੂੰ 2/3 ਉਸਦੇ ਮੈਂਬਰ ਸਾਥ ਦੇਣ ਤੋਂ ਇਨਕਾਰ ਕਰ ਦੇਣ, ਉਸਦਾ ਵਿਸ਼ਵਾਸ ਖੋਹ ਲੈਣ; ਉਸ ਨੂੰ ਸਸਪੈਂਡ ਕਰ ਦਿੱਤਾ ਜਾਵੇ। ਮੈਂ ਤਾਂ ਕਹਿੰਦਾ ਹਾਂ ਕਿ ਇਮੀਜੀਏਟਲੀ ਪ੍ਰਥਾ ਇਹ ਹੋਣੀ ਚਾਹੀਦੀ ਹੈ ਕਿ ਹੀ ਸ਼ੁੱਡ ਸੀਜ਼। ਇਹ ਥਿਊਰੀ ਰੱਖ ਲਓ ਕਿ ਬੋਗਸ ਰੈਜ਼ੋਲਿਊਸ਼ਨ ਬਣਾ ਕੇ ਜਾਂ ਕੋਈ ਹੇਰਾਫੇਰੀ ਨਾਲ ਕੱਢਣ ਦਾ ਯਤਨ ਨਾ ਕਰੇ। ਸਪੀਕਰ ਸਾਹਿਬ, ਇਹ ਗੱਲ ਮੰਨਣੀ ਪਏਗੀ ਕਿ ਸਾਡੀਆਂ ਤਿੰਨ ਮਿਊਂਸਪਲ ਕਾਰਪੋਰੇਸ਼ਨਾਂ ਹਨ। ਉਥੇ ਕੋਈ ਲੋਕ ਰਾਜ ਨਹੀਂ, ਉਥੇ ਲੋਕਾਂ ਦੇ ਚੁਣੇ ਹੋਏ ਕੋਈ ਨੁਮਾਇੰਦੇ ਨਹੀਂ। ਇਹ ਠੀਕ ਹੈ ਕਿ ਮੇਰੇ ਸਾਥੀ ਸ੍ਰੀ ਓਮ ਪ੍ਰਕਾਸ਼ ਗੁਪਤਾ ਜੀ ਨੇ ਗੱਲ ਕੀਤੀ ਹੈ ਕਿ ਸ਼ਹਿਰਾਂ ਦੀ ਡੀਵੈਲਪਮੈਂਟ

[ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ]

ਬਾਰੇ ਇਸ ਸਰਕਾਰ ਨੇ ਕੁਝ ਕਦਮ ਚੁੱਕੇ ਹਨ । ਇਸ ਵੇਲੇ ਇੱਕ ਕਰੋੜ ਰੁਪਿਆ ਇਸ ਬਜਟ ਵਿੱਚ ਗਰਾਂਟ ਦੇਣ ਲਈ ਰੱਖਿਆ ਗਿਆ ਹੈ । ਲੇਕਿਨ ਐਜ਼ ਕਮਪੇਅਰਡਟੂ ਵਿਲੇਜਿਜ਼ ਇਹ ਪੈਸੇ ਬਹੁਤ ਘੱਟ ਹਨ । ਸ਼ਹਿਰਾਂ ਨੂੰ ਇਹ ਸਮਝ ਲੈਣਾ ਕਿ ਏਥੇ ਦੀ ਹਰ ਚੀਜ਼ ਸ਼ਹਿਰ ਦੇ ਲੋਕਾਂ ਵਾਸਤੇ ਹੀ ਹੈ ਇਹ ਠੀਕ ਨਹੀਂ । ਇਸ ਦਾ ਫਾਇਦਾ ਪਿੰਡਾਂ ਦੇ ਲੋਕਾਂ ਨੂੰ ਵੀ ਹੁੰਦਾ ਹੈ । ਜੇ ਏਥੇ ਸੜਕਾਂ ਬਣਦੀਆਂ ਹਨ ਤਾਂ ਪਿੰਡ ਦਾ ਕਿਸਾਨ ਵੀ ਏਥੇ ਆਉਂਦਾ ਹੈ । ਉਹ ਆਪਣਾ ਅਨਾਜ ਲੈਕੇ ਆਉਂਦਾ ਹੈ । ਇਸ ਅਨਾਜ ਨੂੰ ਉਹ ਮੰਡੀ ਵਿਚ ਵੇਚ ਕੇ ਵਾਪਸ ਮੁੜਦਾ ਹੈ । ਅਜਿਹੇ ਯੂਜ਼ ਵਿਚ ਸ਼ਹਿਰਾਂ ਦੀਆਂ ਸੜਕਾਂ ਦੀ ਵਰਤੋਂ ਹੁੰਦੀ ਹੈ ਅਤੇ ਸੜਕਾਂ ਟੁੱਟਦੀਆਂ ਵੀ ਹਨ ਪਰ ਉਸ ਕੋਲੋਂ ਇਸ ਵੇਲੇ ਕੋਈ ਰੋਡ ਟੈਕਸ ਤਾਂ ਨਹੀਂ ਲਿਆ ਜਾਂਦਾ । ਸਪੀਕਰ ਸਾਹਿਬ, ਇਸ ਪਰਪਜ਼ ਲਈ ਮੈਂ ਤੁਹਾਡੇ ਰਾਹੀਂ ਚੌਧਰੀ ਕਾਂਸ਼ੀ ਰਾਮ ਜੀ, ਜੋ ਕਿ ਖੇਤੀ ਬਾੜੀ ਮੰਤਰੀ ਹਨ, ਜਿਨ੍ਹਾਂ ਦੇ ਕੋਲ ਮਾਰਕੀਟਿੰਗ ਕਮੇਟੀਆਂ ਹਨ, ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਮੰਡੀ ਦੀ ਅਮਾਊਂਟ ਹੁੰਦੀ ਹੈ, ਜਿਹੜੀ ਫਸਲ ਉਥੇ ਆਉਂਦੀ ਹੈ, ਉਹਦੀ ਉਸ ਅਮਾਊਂਟ ਵਿਚੋਂ ਮਿਊਂਸਪਲ ਕਮੇਟੀ, ਕਾਰਪੋਰੇਸ਼ਨ ਨੂੰ ਹਿੱਸਾ ਨਹੀਂ ਮਿਲਦਾ ਔਰ ਜਿਹੜੀ ਮੇਨਟੀਨੈਂਸ ਆਫ ਰੋਡਜ਼ ਹੈ ਉਹਦੇ ਵਿੱਚੋਂ ਕੁਝ ਪੋਰਸ਼ਨ ਉਥੇ ਲੱਗਣਾ ਚਾਹੀਦਾ ਹੈ । ਇਸ ਪੈਸੇ ਨਾਲ ਸ਼ਹਿਰਾਂ ਦੀ ਡਿਵੈਲਪਮੈਂਟ ਹੋ ਸਕੇਗੀ । ਸਾਡੀ ਸਰਕਾਰ ਨੇ ਡੈਮੋਕਰੇਟਿਕ ਪਰੋਸੈਸ ਵੱਲ ਕਈ ਅੱਛੇ ਕਦਮ ਚੁਕੇ ਹਨ, ਇਸ ਲਈ ਇਹ ਮੁਬਾਰਕਬਾਦ ਦੀ ਪਾਤਰ ਹੈ । ਲੋਕਲ ਗੌਰਮਿੰਟ ਦੇ ਨੁਮਾਇੰਦੇ ਲੋਕਾਂ ਦੀਆਂ ਵੋਟਾਂ ਰਾਹੀਂ ਇਲੈਕਟ ਹੋ ਕੇ ਆਉਂਦੇ ਹਨ । ਡਾਕਟਰ ਕੇਵਲ ਕ੍ਰਿਸ਼ਨ ਜੀ ਜਦੋਂ ਮਨਿਸਟਰ ਬਣੇ ਸਨ ਤਾਂ ਇਹ ਕਹਿੰਦੇ ਸਨ ਕਿ ਮੈਂ ਇਹ ਈ. ਓ. ਖਤਮ ਕਰ ਦਿਆਂਗਾ । ਈ. ਓ. ਕੋਲ ਬਹੁਤ ਪਾਵਰਜ਼ ਹਨ । ਇਸ ਤੋਂ ਬਾਅਦ ਜਿਹੜੀਆਂ ਪਾਵਰਜ਼ ਬਚਦੀਆਂ ਹਨ ਉਹ ਮਿਊਂਸਪਲ ਪ੍ਰੈਜ਼ੀਡੈਂਟ ਪਾਸ ਹਨ ਅਤੇ ਇਸ ਤੋਂ ਜਿਹੜੀਆਂ ਪਾਵਰਜ਼ ਬਚਦੀਆਂ ਹਨ ਉਹ ਡਾਇਰੈਕਟਰ ਪਾਸ ਹਨ । ਰੈਜ਼ੋਲਿਊਸ਼ਨ ਜਿੰਨਾ ਮਰਜ਼ੀ ਚੰਗਾ ਹੋਵੇ ਜਦੋਂ ਡਾਇਰੈਕਟਰ ਚਾਹੇ ਉਹ ਇਸ ਨੂੰ ਖਤਮ ਕਰ ਸਕਦਾ ਹੈ, ਕੋਈ ਨੋਟੀਫਿਕੇਸ਼ਨ ਦੇਣ ਦੀ ਲੋੜ ਨਹੀਂ । ਉਸਦੇ ਕੋਲ ਏਨੀਆਂ ਪਾਵਰਜ਼ ਹਨ ਕਿ he orders like this—

I hereby......by virtue of the powers conferred by the Municipal Act, revoke this.

Strange ! Is this democracy ?

ਮੈਂ ਸਮਝਦਾ ਹਾਂ ਕਿ ਜਿਥੇ ਕਪੂਰ ਸਾਹਿਬ ਨੇ ਇਹ ਕਦਮ ਚੁੱਕੇ ਹਨ ਉਥੇ ਮੈਂ ਇਨ੍ਹਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਇਸ ਮਿਊਂਸਪਲ ਲਾਅ ਸਬੰਧੀ ਇਕ ਛੋਟੀ ਜਿਹੀ ਕਮੇਟੀ ਬਣਾ ਦੇਣ । The British Parliament has the power to do anything, except that it cannot change the sex of the person. It can not make a man a woman and a woman a man. But the Director of Municipal Committees has this power. He can make a man a woman and a woman a man.

ਵਕਤ ਆ ਗਿਆ ਹੈ ਕਿ ਇਹ ਕਦਮ ਚੁੱਕਿਆ ਜਾਵੇ । ਬਾਕੀ ਤੁਹਾਡੇ ਕੋਲ ਕੁਝ ਪਾਵਰਾਂ ਹਨ । ਤੁਸੀਂ ਮਿਊਂਸਪਲ ਕਮੇਟੀਆਂ ਦੇ ਰੂਲਜ਼ ਵਿਚ ਅਮੈਂਡਮੈਂਟ ਕਰੋ ਜਿਸ ਨਾਲ ਇਹ ਕੀਤਾ ਜਾਵੇ ਕਿ ਅਗਰ ਕੋਈ ਮਿਊਂਸਪਲ ਕਮੇਟੀ ਦਾ ਮੈਂਬਰ ਮਿਊਂਸਪਲ ਕਮੇਟੀ ਦੀ

ਜ਼ਮੀਨ ਜਾਂ ਸਰਕਾਰ ਦੀ ਜ਼ਮੀਨ ਤੇ ਜਾਂ ਇਮਪਰੂਵਮੈਂਟ ਟਰਸਟ ਦੀ ਜ਼ਮੀਨ ਤੇ ਨਾਜਾਇਜ਼ ਕਬਜ਼ਾ ਕਰੇ ਤਾਂ ਉਸ ਨੂੰ ਉਸ ਦੀ ਮੈਂਬਰੀ ਤੋਂ ਸਸਪੈਂਡ ਕੀਤਾ ਜਾਵੇ, ਉਸ ਤੇ ਐਕਸ਼ਨ ਲਿਆ ਜਾਵੇ ਤਾਂਕਿ ਲੋਕਾਂ ਨੂੰ ਇਸ ਗੱਲ ਦਾ ਵਿਸ਼ਵਾਸ ਹੋਵੇ। ਇਸ ਵੇਲੇ ਸਾਡੇ ਕੋਲ ਕਾਨੂੰਨ ਨਹੀਂ ਹੈ। We can remove him, but we can not suspend him. ਇਸ ਐਕਟ ਵਿਚ ਸੈਕਸ਼ਨ 102 ਥਲੇ ਮਿਊਂਸਪਲ ਕਮਿਸ਼ਨਰ ਪਾਸ ਖਾਸ ਹਾਲਾਤ ਥਲੇ ਪਾਵਰ ਹੈ। ਜੇ ਉਹ ਉਸਦੀ ਦੁਰਵਰਤੋਂ ਕਰਦਾ ਹੈ ਤਾਂ ਉਸ ਨੂੰ ਸਸਪੈਂਡ ਕਰ ਦਿਓ ਅਤੇ ਜੇ ਉਹ ਸਾਬਤ ਕਰ ਦੇਵੇ ਕਿ ਉਹ ਗਲਤ ਤੌਰ ਤੇ ਸਸਪੈਂਡ ਹੋਇਆ ਹੈ ਤਾਂ ਸਾਬਤ ਕਰਕੇ ਬਹਾਲ ਹੋ ਜਾਵੇ।

ਡਿਪਟੀ ਡਾਇਰੈਕਟਰ ਦੀਆਂ ਪਾਵਰਾਂ ਦੀ ਗੱਲ ਕਰਨਾ ਚਾਹੁੰਦਾ ਹਾਂ। ਉਸ ਦੇ ਦਫ਼ਤਰ ਦਾ ਸਾਰਾ ਖਰਚ ਮਿਊਂਸਪਲ ਕਮੇਟੀ ਤੇ ਪਾਇਆ ਜਾਂਦਾ ਹੈ, ਕਲਰਕਾਂ ਦਾ ਖਰਚਾ, ਕਾਰ ਦਾ ਖਰਚਾ, ਗੱਲ ਕੀ ਉਸ ਦਾ ਸਾਰਾ ਖਰਚਾ ਦਫ਼ਤਰ ਦਾ ਤੇ ਦੂਸਰਾ ਮਿਊਂਸਪਲ ਕਮੇਟੀ ਤੇ ਪਾਇਆ ਜਾਂਦਾ ਹੈ ਪਰ ਉਹ ਕਰਦਾ ਕੀ ਹੈ ? ਇਸ ਬਾਰੇ ਸਿੰਗਲਾ ਸਾਹਿਬ ਨੇ ਵੀ ਦੱਸਿਆ ਹੈ ਕਿ ਉਹ ਕੀ ਕਰਦਾ ਹੈ। ਉਹ ਕਰਦਾ ਇਹ ਹੈ ਕਿ ਦਫ਼ਤਰ ਵਿਚ ਬੈਠ ਕੇ ਚਲਾ ਜਾਂਦਾ ਹੈ। ਤਰਕੀ ਦੇ ਕੰਮ ਵਿਚ ਉਸ ਦਾ ਕੋਈ ਹਿੱਸਾ ਨਹੀਂ, ਉਸ ਦੀ ਕੋਈ ਗੱਲ ਨਹੀਂ। ਸਪੀਕਰ ਸਾਹਿਬ, ਮੈਂ ਜਿਥੇ ਇਸ ਬਿਲ ਦੀ ਸਪੋਰਟ ਕਰਦਾ ਹਾਂ ਉਥੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਵਿਚ ਇਮੀਜੀਏਟਲੀ ਸੀਜ਼ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਕੋਈ ਐਮ. ਐਲ. ਏ. ਅਸਤੀਫਾ ਲਿਖ ਕੇ ਸਪੀਕਰ ਸਾਹਿਬ ਨੂੰ ਦੇ ਦੇਵੇ ਤਾਂ ਸਮਝਿਆ ਜਾਂਦਾ ਹੈ ਕਿ ਉਸ ਦਾ ਅਸਤੀਫਾ ਐਕਸੈਪਟ ਹੋ ਗਿਆ ਹੈ। ਲੇਕਿਨ ਇਸ ਦੇ ਵਿਚ ਅਮੈਂਡਮੈਂਟ ਹੋ ਗਈ ਹੈ ਕਿ ਜੇ ਕੋਈ ਜ਼ਬਰਦਸਤੀ ਕਰਕੇ ਅਸਤੀਫਾ ਦੁਆਏ ਤਾਂ ਉਹ ਬਹਾਲ ਹੋ ਸਕਦਾ ਹੈ। ਇਸ ਗੱਲ ਦੀ ਪਾਵਰ ਦੇ ਦਿਓ ਕਿ ਉਹ 2—4 ਦਿਨ ਵਿਚ ਸਾਬਤ ਕਰ ਦੇਵੇ ਤਾਂ ਉਸ ਨੂੰ ਬਹਾਲ ਕਰ ਦਿਤੇ। 21 ਦਿਨ ਦੇਣ ਨਾਲ ਉਹ ਮੈਨੂਪ-ਲੇਟ ਕਰ ਲੈਂਦੇ ਸੀ। ਇਹ ਕਦਮ ਬੜਾ ਵਧਾਈ ਦੇ ਯੋਗ ਹੈ ਕਿ ਇਸ ਅਮੈਂਡਮੈਂਟ ਦੇ ਨਾਲ ਉਨ੍ਹਾਂ ਦੀਆਂ ਮੈਨੀ-ਪੁਲੇਸ਼ਨ ਦੀਆਂ ਪਾਵਰਜ਼ ਘਟਣਗੀਆਂ। ਇਸ ਬਿਲ ਦੀ ਮੈਂ ਸਪੋਰਟ ਕਰਦਾ ਹਾਂ ਔਰ ਮੈਂ ਸਪੀਕਰ ਸਾਹਿਬ, ਆਸ ਕਰਦਾ ਹਾਂ ਕਿ ਇਸ ਦੇ ਨਾਲ ਇਮਪਰੂਵਮੈਂਟ ਹੋਵੇਗੀ।

ਬਾਕੀ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ, ਮਿਊਂਸਪਲ ਟਾਊਨਜ਼ ਵਿਚ ਇੰਡਸਟਰੀਅਲ ਲੇਬਰ ਵੱਧ ਰਹੀ ਹੈ। ਉਥੇ ਇਹ ਬੜੀ ਵੱਡੀ ਪ੍ਰਾਬਲਮ ਪੈਦਾ ਹੋ ਰਹੀ ਹੈ ਅਤੇ ਭੈੜੀ ਹਾਲਤ ਪੈਦਾ ਹੋ ਰਹੀ ਹੈ, ਨਵੀਆਂ ਨਵੀਆਂ ਬਸਤੀਆਂ ਪੈਦਾ ਹੋ ਰਹੀਆਂ ਹਨ। ਉਸ ਦਾ ਬਚਾ ਕਰੋ ਅਤੇ ਜਿਹੜੇ ਲੋਕ ਜ਼ਮੀਨਾਂ ਤੇ ਕਬਜ਼ਾ ਕਰਦੇ ਹਨ ਉਨ੍ਹਾਂ ਤੇ ਐਕਸ਼ਨ ਲਵੋ।

ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਲਈ ਸਮਾ ਦਿੱਤਾ ਹੈ।

**ਸਰਦਾਰ ਪ੍ਰਿਥੀਪਾਲ ਸਿੰਘ** (ਅੰਮ੍ਰਿਤਸਰ ਦੱਖਣੀ): ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਿਊਂਸਪਲ ਬਿਲ ਦੀ ਅਮੈਂਡਮੈਂਟ ਤੇ ਬੋਲਣ ਲਈ ਸਮਾਂ ਦਿਤਾ ਹੈ। ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਮਿਊਂਸਪਲ ਕਮੇਟੀਆਂ

[ਸਰਦਾਰ ਪ੍ਰਿਥੀਪਾਲ ਸਿੰਘ]

ਦੀਆਂ ਅਗਰ ਇਲੈਕਸ਼ਨਾਂ ਹੋ ਜਾਣ ਅਤੇ ਮਿਊਂਸਪਲ ਕਮੇਟੀਆਂ ਵਿਚ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਆ ਜਾਣ ਤਾਂ ਹੁਣ ਨਾਲੋਂ ਉਨ੍ਹਾਂ ਵਿਚ ਕੰਮ ਜ਼ਿਆਦਾ ਅੱਛਾ ਚੱਲੇਗਾ। ਸਾਡੀ ਸਰਕਾਰ ਨੇ ਬੜੇ ਚੰਗੇ ਚੰਗੇ ਕੰਮ ਕੀਤੇ ਹਨ। ਇਸ ਵੇਲੇ ਸਾਡੀ ਸਰਕਾਰ ਨੂੰ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਦੇਣੀਆਂ ਚਾਹੀਦੀਆਂ ਹਨ।

ਦੂਸਰੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਕਿ 2/3 ਮੈਜਾਰਿਟੀ ਨਾਲ ਕਿਸੇ ਪ੍ਰੈਜ਼ੀਡੈਂਟ ਨੂੰ, ਵਾਈਸ ਪ੍ਰੈਜ਼ੀਡੈਂਟ ਨੂੰ ਲਾਉਣਾ ਹੈ, ਇਹ ਬੜੀ ਅੱਛੀ ਅਮੈਂਡਮੈਂਟ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅੰਮ੍ਰਿਤਸਰ ਦੇ ਵਿਚ ਵੀ ਬੜੇ ਨਾਜਾਇਜ਼ ਕਬਜ਼ੇ ਹਨ। ਤੁਹਾਡੀ ਕੰਸਟੀਚਿਊਐਂਸੀ ਵਿਚ ਵੀ ਜਿਹੜੀ ਰੋਡ ਹੈ ਉਸ ਰੋਡ ਤੇ ਇਮਪਰੂਵਮੈਂਟ ਟਰੱਸਟ ਦੀ ਜ਼ਮੀਨ ਤੇ ਲੋਕਾਂ ਨੇ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ। ਬੰਗਲਾ ਬਸਤੀ ਵਿੱਚ ਅਤੇ ਇੰਦਰਾ ਕਾਲੋਨੀ ਵਿੱਚ ਬੜੀ ਦੇਰ ਤੋਂ ਲੋਕੀ ਬੈਠੇ ਹੋਏ ਹਨ।

ਅਗਰ ਇਮਪਰੂਵਮੈਂਟ ਟਰੱਸਟ ਦੀ ਸਕੀਮ ਲਗਦੀ ਹੈ ਤਾਂ ਉਨ੍ਹਾਂ ਨੂੰ ਹੋਰ ਜਗ੍ਹਾ ਦੇ ਕੇ ਸਕੀਮ ਲਾਗੂ ਕਰਨ ਤਾਂ ਇਹ ਬੜੀ ਅੱਛੀ ਗੱਲ ਹੋਵੇਗੀ। ਬੰਗਲਾ ਬਸਤੀ ਵਿਚ ਲੋਕ 30–30 ਸਾਲ ਤੋਂ ਬੈਠੇ ਹਨ। ਅਗਰ ਉਨ੍ਹਾਂ ਨੂੰ ਉਥੋਂ ਉਠਾਉਣਾ ਹੈ ਤਾਂ ਉਨ੍ਹਾਂ ਨੂੰ ਕੋਈ ਹੋਰ ਜਗ੍ਹਾ ਦਿੱਤੀ ਜਾਵੇ ਜਾਂ ਜਿਹੜੇ ਲੋਕ 30–30/40–40 ਸਾਲਾਂ ਤੋਂ ਕਿਸੇ ਜ਼ਮੀਨ ਤੇ ਬੈਠੇ ਹਨ ਉਨ੍ਹਾਂ ਨੂੰ ਉਹ ਜਗ੍ਹਾ ਅਲਾਟ ਕਰ ਦਿਤੀ ਜਾਵੇ ਤਾਕਿ ਉਥੇ ਦੀ ਡਿਵੈਲਪਮੈਂਟ ਹੋ ਸਕੇ। ਕੁਝ ਇਮਪਰੂਵਮੈਂਟ ਦੀਆਂ ਸਕੀਮਾਂ ਲਾਗੂ ਹਨ। ਇਕ ਸਕੀਮ ਕਚਹਿਰੀ ਰੋਡ ਤੇ 1963 ਤੋਂ ਚਲ ਰਹੀ ਹੈ। ਜਗ੍ਹਾ ਵੀ ਖਾਲੀ ਹੈ। ਉਥੇ ਪਤਾ ਨਹੀਂ ਲੋਕਾਂ ਨੂੰ ਮਕਾਨ ਅਤੇ ਦੁਕਾਨਾਂ ਵੀ ਅਲਾਟ ਹੋ ਗਈਆਂ ਹਨ ਪਰ ਉਨ੍ਹਾਂ ਨੂੰ ਕਬਜ਼ਾ ਨਹੀਂ ਮਿਲਿਆ। ਉਨ੍ਹਾਂ ਨੂੰ ਕਬਜ਼ੇ ਦਿਵਾਏ ਜਾਣ ਨਹੀਂ ਤਾਂ ਇਮਪਰੂਵਮੈਂਟ ਟਰੱਸਟ ਤੋਂ ਲੋਕਾਂ ਦਾ ਵਿਸ਼ਵਾਸ ਉਠ ਜਾਵੇਗਾ ਅਤੇ ਲੋਕੀ ਮਹਿਸੂਸ ਕਰਨ ਲਗ ਪੈਣਗੇ ਕਿ ਬੋਲੀ ਦੇ ਕੇ ਜਗ੍ਹਾ ਖਰੀਦੀ ਹੈ ਪਰ ਕਬਜ਼ਾ ਨਹੀਂ ਮਿਲਦਾ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਲੋਕਾਂ ਨੂੰ ਕਬਜ਼ੇ ਜ਼ਰੂਰ ਦਿਵਾਏ ਜਾਣ।

ਇਕ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਚੋਣ ਮੈਨੀ–ਫੈਸਟੋ ਸੀ ਉਸ ਵਿਚ ਅਸੀਂ ਲੋਕਾਂ ਨੂੰ ਇਹ ਕਿਹਾ ਸੀ ਕਿ ਅਸੀਂ ਹਾਊਸ ਟੈਕਸ ਘਟਾਵਾਂਗੇ ਪਰ ਉਹ ਵੀ ਹਾਲਾਂ ਤਕ ਨਹੀਂ ਘਟਾਇਆ। ਇਸ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਨਵੇਂ ਜੋ ਪਾਣੀ ਦੇ, ਫਲੱਸ਼ ਦੇ ਰੇਟਸ ਆਏ ਹਨ ਉਹ ਵੀ ਜ਼ਿਆਦਾ ਹਨ ਜਿਸ ਨਾਲ ਉਥੇ ਬੜੀ ਹਾਹਾਕਾਰ ਮਚੀ ਹੋਈ ਹੈ। ਇਸ ਦੇ ਲਈ ਵੀ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਰੇਟ ਘੱਟ ਕਰਨ।

ਸਪੀਕਰ ਸਾਹਿਬ, ਮੈਂ ਬਹੁਤਾ ਕੁਝ ਨਹੀਂ ਕਹਿਣਾ ਚਾਹੁੰਦਾ, ਸਿਰਫ ਇਸੇ ਗੱਲ ਤੇ ਜੋਰ ਦੇਣਾ ਚਾਹੁੰਦਾ ਹਾਂ ਕਿ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਕਰਵਾਈਆਂ ਜਾਣ ਤਾਕਿ ਉਥੇ ਪਬਲਿਕ ਦੇ ਨੁਮਾਇੰਦੇ ਆਉਣ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ।

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਹੋਇਆ ਹੈ ਇਸ ਦੇ ਬਾਰੇ ਮੈਂ ਬਹੁਤ ਲੰਮੀ ਚੌੜੀ ਗੱਲ ਨਹੀਂ ਕਰਨਾ ਚਾਹੁੰਦਾ, ਛੋਟੀ ਜਿਹੀ ਕਰਨਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਤੁਸੀਂ ਜਿੰਨੀ ਮਰਜ਼ੀ ਲੰਮੀ ਗੱਲ ਕਰੋ ।

**ਕਾਮਰੇਡ ਕੁਲਵੰਤ ਸਿੰਘ** : ਮਿਹਰਬਾਨੀ ਜੀ ।

ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਇਹ ਬਿਲ ਇਥੇ ਮਨਿਸਟਰ ਸਾਹਿਬ ਨੇ ਬੜੀ ਮਿਹਨਤ ਨਾਲ ਲਿਆਂਦਾ ਹੈ । ਇਹ ਵੀ ਠੀਕ ਹੈ ਕਿ ਜੋ ਪਿਛਲੇ ਹਾਲਾਤ ਸਨ ਉਨ੍ਹਾਂ ਵਿਚ ਸੁਧਾਰ ਲਿਆਉਣ ਲਈ ਅਗੇ ਨੂੰ ਕਦਮ ਚੁਕਿਆ ਹੈ । ਸਭ ਕੁਝ ਕਰਨ ਦੇ ਬਾਅਦ 21 ਦਿਨ ਦਾ ਸਮਾਂ ਫਿਰ ਦੇ ਦੇਣਾ, ਇਹ ਜ਼ਿਆਦਤੀ ਹੈ । ਜਦੋਂ ਪ੍ਰੈਜ਼ੀਡੈਂਟ ਨੂੰ 2/3 ਮੈਜਾਰਿਟੀ ਨੇ ਰਿਜੈਕਟ ਕਰ ਦਿੱਤਾ ਫਿਰ ਸਸਪੈਂਡ ਕਰਨ ਦੀ ਗੱਲ ਪਤਾ ਨਹੀਂ ਕਿਥੋਂ ਲਿਆਂਦੀ ਹੈ । ਖਰੜ ਮਿਊਂਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਦੋ ਸਾਲ ਹੋ ਗਏ ਥਲੇ ਲੱਥਿਆਂ ਨੂੰ । ਧਾਰੀਵਾਲ ਦੇ ਬਾਰੇ ਕਾਮਰੇਡ ਰਾਜਕੁਮਾਰ ਜੀ ਨੇ ਦੱਸਿਆ ਹੈ ਕਿ ਉਥੇ ਦੇ ਪ੍ਰੈਜ਼ੀਡੈਂਟ ਨੂੰ ਵੀ ਦੋ ਸਾਲ ਹੋ ਗਏ ਹਨ । ਉਹ ਹਾਈਕੋਰਟ ਵਿਚ ਚਲਾ ਗਿਆ । 2 ਤਾਰੀਖਾਂ ਪਈਆਂ । ਕਾਗਜ਼ ਹੀ ਮਹਿਕਮਾ ਲੈ ਕੇ ਨਹੀਂ ਜਾਂਦਾ । ਇਤਨੇ ਨੂੰ ਦੋ ਸਾਲ ਹੋਰ ਨਿਕਲ ਜਾਣਗੇ । ਸਵਾਲ ਇਹ ਹੈ ਕਿ ਜੇ ਇਤਨੀ ਮਿਹਨਤ ਕੀਤੀ ਹੈ ਅਤੇ ਡੈਮੋ-ਕਰੈਟਿਕ ਫੈਸਲਾ ਲਿਆ ਹੈ ਤਾਂ ਜਿਹੜਾ ਫੈਸਲਾ 2/3 ਮੈਜਾਰਿਟੀ ਨੇ ਕਰਕੇ ਪ੍ਰੈਜ਼ੀਡੈਂਟ ਨੂੰ ਥਲੇ ਲਾਹ ਦਿਤਾ ਤਾਂ ਜੇ ਉਹ ਫੈਸਲਾ 4.00 ਵਜੇ ਹੋਇਆ ਹੈ ਤਾਂ 4.01 ਮਿੰਟ ਤੇ ਉਹ ਸੀਜ਼ ਹੋ ਜਾਣਾ ਚਾਹੀਦਾ ਹੈ । ਇਹ 21 ਦਿਨ ਦਾ ਸਮਾਂ ਜੋ ਹੈ ਇਸ ਦੇ ਬਾਰੇ ਮੈਂ ਵਾਧੂ ਗੱਲ ਨਹੀਂ ਕਰਦਾ । ਉਹ ਤਾਂ ਪ੍ਰੈਜ਼ੀਡੈਂਟ ਹੈ ਉਸ ਨੇ ਸ਼ਹਿਰ ਵਿਚ ਰਹਿਣਾ ਹੈ । ਇਥੇ ਤਾਂ ਇਕ ਘੰਟੇ ਦੇ ਫਰਕ ਨਾਲ ਹਰਿਆਣੇ ਦੀ ਸਰਕਾਰ ਬਣ ਗਈ ਹੈ । ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ 21 ਦਿਨ ਦੀ ਸਸਪੈਨਸ਼ਨ ਦਾ ਉਹ ਖਤਰਾ ਮੌਜੂਦ ਹੈ ਜੋ ਖਤਰਾ ਪਹਿਲਾਂ ਮੌਜੂਦ ਸੀ । ਮਨਿਸਟਰ ਸਾਹਿਬ ਇਸ ਨੂੰ ਵੇਖ ਲੈਣ । ਇਥੇ ਮਾਨਯੋਗ ਮੈਂਬਰਜ਼ ਨੇ ਕਿਹਾ ਹੈ ਔਰ ਕਾਂਗਰਸ ਪਾਰਟੀ ਦੇ ਜਨਰਲ ਸਕੱਤਰ ਸਾਹਿਬ ਵੀ ਕਹਿ ਗਏ ਹਨ ਕਿ ਜਦੋਂ 2/3 ਮੈਜਾਰਿਟੀ ਨਾਲ ਉਹ ਥਲੇ ਹੋ ਜਾਵੇ ਤਾਂ ਉਹ ਸੀਜ਼ ਹੋ ਜਾਵੇ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਦੋ ਤਿੰਨ ਹੋਰ ਗੱਲਾਂ ਕਰਨੀਆਂ ਹਨ । ਤੁਸੀਂ ਮੈਨੂੰ ਮਿਊਂਸਪਲ ਕਮੇਟੀਆਂ ਦੇ ਬਾਰੇ ਕਦੇ ਬੋਲਣ ਨਹੀਂ ਦਿਤਾ । ਮੇਰੇ ਹਲਕੇ ਵਿਚ 2, 3 ਮਿਊਂਸਪਲ ਕਮੇਟੀਆਂ ਪੈਂਦੀਆਂ ਹਨ ਜਿਹੜੀਆਂ 'ਸੀ' ਕਲਾਸ ਹਨ । ਉਨ੍ਹਾਂ ਦੀ ਹਾਲਤ ਇਤਨੀ ਮਾੜੀ ਹੈ ਕਿ ਮੈਂ ਦੱਸ ਨਹੀਂ ਸਕਦਾ । ਮਨਿਸਟਰ ਸਾਹਿਬ ਬੈਠੇ ਹਨ, ਉਨ੍ਹਾਂ ਨੇ ਸਾਰੀ ਜ਼ਿੰਦਗੀ ਲੋਕ ਸੇਵਾ ਵਿਚ ਲਗਾ ਦਿਤੀ । ਉਹ ਇਧਰ ਜ਼ਰੂਰ ਧਿਆਨ ਦੇਣ ਕਿਉਂਕਿ ਇਨ੍ਹਾਂ ਮਿਊਂਸਪਲ ਕਮੇਟੀਆਂ ਦੇ ਸੋਰਸਿਜ਼ ਬਹੁਤ ਥੋੜ੍ਹੇ ਹਨ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੱਲ੍ਹ ਦੀ ਬਿਜ਼ਨੈਸ ਲਿਸਟ ਮੇਰੇ ਕੋਲ ਆਈ ਹੈ । ਇਸ ਵਿਚ ਮੇਰੀ ਐਡਮਿਟਡ ਕਾਲ ਅਟੈਨਸ਼ਨ ਮੋਸ਼ਨ ਨਹੀਂ ਹੈ ।

**ਸ਼੍ਰੀ ਸਪੀਕਰ :** ਤੁਸੀਂ ਤਸ਼ਰੀਫ ਰਖੋ, ਮੈਂ ਵੇਖ ਲਵਾਂਗਾ ।

**ਕਾਮਰੇਡ ਕੁਲਵੰਤ ਸਿੰਘ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ 'ਸੀ' ਕਲਾਸ ਮਿਊਂਸਪਲ ਕਮੇਟੀਆਂ ਵਲ ਧਿਆਨ ਦੇਣ ਦੀ ਲੋੜ ਹੈ । ਉਨ੍ਹਾਂ ਦੀ ਡਿਵੈਲਪਮੈਂਟ ਲਈ ਮਦਦ ਕੀਤੀ ਜਾਏ । ਉਹ ਨਾ ਤਾਂ ਪਿੰਡਾਂ ਵਿਚ ਆਉਂਦੀਆਂ ਹਨ ਅਤੇ ਨਾ ਸ਼ਹਿਰਾਂ ਵਿਚ । ਉਹ ਵਿਚਕਾਰ ਹੀ ਬਣ ਗਈਆਂ ਹਨ । ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਸਨ ਉਹ ਤੋੜ ਦਿੱਤੀਆਂ ਹਨ । ਉਹ ਤੋੜ ਤਾਂ ਦਿੱਤੀਆਂ ਕਿਉਂਕਿ ਉਨ੍ਹਾਂ ਦੀ ਹਾਲਤ ਇਹ ਹੈ ਕਿ ਨਾ ਪਿੰਡਾਂ ਵਿਚ ਨਾ ਸ਼ਹਿਰਾਂ ਵਿਚ । ਉਥੇ ਕੋਈ ਚੀਜ਼ ਨਹੀਂ । ਉਹ ਨੋਟੀਫ਼ਾਈਡ ਏਰੀਆ ਕਮੇਟੀਆਂ ਬਣਾਈਆਂ ਜਾਣ । ਮੇਰੇ ਹਲਕੇ ਭੋਗਪੁਰ ਵਿਚ ਨੋਟੀਫ਼ਾਈਡ ਏਰੀਆ ਕਮੇਟੀ ਦੇ ਤਿੰਨ ਲੱਖ ਦੇ ਅਸੈਟਸ ਪਏ ਹਨ । 70, 80 ਮੁਲਾਜ਼ਮ ਕੰਮ ਕਰਦੇ ਸਨ । ਹੁਣ ਨਾ ਉਹ ਕਿਸੇ ਪੰਚਾਇਤ ਵਿਚ ਜਾ ਸਕਦੇ ਹਨ, ਨਾ ਕਿਸੇ ਮਿਊਂਸਪਲ ਕਮੇਟੀ ਵਿਚ ਜਾ ਸਕਦੇ ਹਨ । ਉਨ੍ਹਾਂ ਪਿੰਡਾਂ ਵਲ ਮਨਿਸਟਰ ਸਾਹਿਬ ਧਿਆਨ ਦੇਣ । ਜਿਹੜੀਆਂ ਵਡੀਆਂ ਕਮੇਟੀਆਂ ਤੋਂ ਕਾਰਪੋਰੇਸ਼ਨਾਂ ਬਣਾਈਆਂ ਸਨ ਉਨ੍ਹਾਂ ਦਾ ਮਤਲਬ ਇਹ ਸੀ ਕਿ ਡੈਮੋਕਰੈਟਿਕ ਸਿਸਟਮ ਵਿਚ ਵੱਡੇ ਅਦਾਰੇ ਦੇ ਤੌਰ ਤੇ ਉਹ ਖੁਲ੍ਹ ਕੇ ਕੰਮ ਕਰ ਸਕਣ, ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਦੇ ਹੁਣ ਤਕ ਇਲੈਕਸ਼ਨ ਨਹੀਂ ਹੋਏ । ਉਨ੍ਹਾਂ ਵਿਚ ਜਲਦੀ ਇਲੈਕਸ਼ਨ ਕਰਵਾ ਕੇ ਡੈਮੋਕਰੈਟਿਕ ਸੈਟ ਅੱਪ ਲਾਗੂ ਕਰੋ ।

**ਕਾਮਰੇਡ ਰਾਜ ਕੁਮਾਰ (ਧਾਰੀਵਾਲ) :** ਸਪੀਕਰ ਸਾਹਿਬ, ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਜਿਸ ਐਕਟ ਨੂੰ ਤਰਮੀਮ ਕਰਕੇ ਕਿਸੇ ਹਦ ਤਕ ਇਹ ਇਮਪਰੈਸ਼ਨ ਮਿਲਦਾ ਹੈ ਕਿ ਮੈਂਬਰਜ਼ ਜਾਂ ਲੋਕਾਂ ਨੇ ਟੂ ਥਰਡ ਮੈਜਾਰਿਟੀ ਨਾਲ ਕਿਸੇ ਪ੍ਰੈਜ਼ੀਡੈਂਟ ਨੂੰ ਹਟਾ ਦਿਤਾ ਤਾਂ ਉਸ ਨੂੰ ਉਸੇ ਵਕਤ ਤੋਂ ਸਸਪੈਂਡ ਤਸਲੀਮ ਕੀਤਾ ਜਾਏਗਾ । ਜਿਹੜੀ ਰਿਮੂਵਲ ਦੀ ਪਾਵਰ ਹੈ ਉਸ ਵਿਚ ਗੌਰਮਿੰਟ ਦਾ ਦਖ਼ਲ ਹੈ । ਪਹਿਲਾਂ ਇਹ ਪ੍ਰਾਸੈਸ ਸੀ ਕਿ ਲੋਕ ਟੂ ਥਰਡ ਮੈਜਾਰਿਟੀ ਨਾਲ ਪ੍ਰੈਜ਼ੀਡੈਂਟ ਨੂੰ ਹਟਾ ਦੇਣ ਅਤੇ ਸਰਕਾਰ ਉਸ ਦੀ ਰਿਮੂਵਲ ਕਰ ਦੇਵੇ । ਉਹ ਪ੍ਰਾਸੈਸ ਸੀ । ਅਕਸਰ ਇਸੇ ਤਰ੍ਹਾਂ ਹੁੰਦਾ ਸੀ ਕਿ ਜਿਹੜਾ ਪ੍ਰੈਜ਼ੀਡੈਂਟ ਰਿਮੂਵ ਹੁੰਦਾ ਸੀ, ਮੋਮੈਂਟਰੀ ਗੱਲਾਂ ਵਿਚ ਕਸ਼ਮਕਸ਼ ਹੋ ਜਾਂਦੀ ਸੀ, ਮੈਂਬਰਜ਼ ਖਿਲਾਫ਼ ਹੋ ਜਾਂਦੇ ਸਨ ਪਰ ਉਹ ਆਪਣੀ ਰਿਮੂਵਲ ਤੋਂ ਪਹਿਲਾਂ ਪਹਿਲਾਂ ਜਿਹੜੀ ਪੁਲੀਟੀਕਲ ਜਾਂ ਫਾਈਨਾਂਸ਼ਲ ਪਾਵਰ ਉਸ ਕੋਲ ਹੁੰਦੀ ਸੀ ਉਹ ਉਸ ਨੂੰ ਵਰਤ ਕੇ 21 ਦਿਨਾਂ ਵਿਚ ਮੈਨੀਪੁਲੇਟ ਕਰ ਲੈਂਦਾ ਸੀ । ਦੂਜੇ ਪਾਸੇ ਇਹ ਗੌਰਮਿੰਟ ਦੇ ਹੱਥ ਵਿਚ ਸੀ ਕਿ ਉਸਦੀ ਰਿਮੂਵਲ ਦੀ ਨੋਟੀਫਿਕੇਸ਼ਨ ਜਿੰਨਾ ਚਿਰ ਮਰਜ਼ੀ ਲਟਕਾਈ ਜਾਵੇ । ਟੂ ਥਰਡ ਮੈਜਾਰਿਟੀ ਨਾਲ ਹਟਾਇਆ ਗਿਆ ਪ੍ਰੈਜ਼ੀਡੈਂਟ ਜਿਹੜਾ ਹੈ ਉਸ ਦੀ ਰਿਮੂਵਲ ਦੀ ਪਾਵਰ ਫਿਰ ਗੌਰਮਿੰਟ ਕੋਲ ਰਖਣਾ ਇਹ ਚੰਗੀ ਗਲ ਨਹੀਂ ਹੈ । ਜਦ ਟੂ ਥਰਡ ਮੈਜਾਰਿਟੀ ਨਾਲ ਹਟਾ ਦਿਤਾ ਤਾਂ ਉਹ ਉਸੇ ਵਕਤ ਹੀ ਸੀਜ਼ ਹੋ ਜਾਵੇ । ਉਸ ਦਾ ਨੋਟੀਫਾਈ ਕਰਨਾ ਬਾਦ ਦਾ ਪ੍ਰਾਸੈਸ ਹੈ । ਇਹ ਮਿਊਂਸਪਲ ਐਕਟ ਵਿਚ ਗਾਈਡਿਡ ਡੈਮੋਕਰੇਸੀ ਦਾ ਕਾਨਸੈਪਟ ਡਾਕਟਰ ਸੋਕਾਰਨੋ ਨੇ ਪਾਇਆ ਸੀ । ਉਸ ਵਿਚ ਇਹ ਸੀ ਕਿ ਪ੍ਰੈਜ਼ੀਡੈਂਟ ਸਾਰੇ ਐਕਟ ਨੂੰ ਵੇਖ ਕੇ ਕਿ ਕਿਸ ਤਰ੍ਹਾਂ ਚਲਣਾ ਹੈ ਆਦਿ ਕਰਨਾ ਹੁੰਦਾ ਸੀ । ਜਿਸ ਤਰ੍ਹਾਂ ਡੈਥ ਸੈਂਟੈਂਸ ਕਮਿਊਟ ਕਰਨ ਲਈ ਪ੍ਰੈਜ਼ੀਡੈਂਟ ਆਰਡਰ ਕਰਦਾ ਹੈ । 'I do

hereby exercise my powers' ਉਸੇ ਤਰ੍ਹਾਂ ਉਹ ਕਰਦਾ ਹੈ। ਇਹ ਮਿਉਂਸਪਲ ਐਕਟ 1911 ਦਾ ਹੈ ਇਸ ਦੀ ਸਪਿਰਟ ਵਿਚ ਕੋਈ ਚੇਂਜ ਆਈ ਹੈ, ਮੈਂ ਨਹੀਂ ਸਮਝਦਾ। ਪਹਿਲਾਂ ਐਲ. ਐਫ. ਏ. ਦਾ ਕੰਟਰੋਲ ਹੁੰਦਾ ਸੀ, ਹੁਣ ਫਰਕ ਇੰਨਾ ਰਹਿ ਗਿਆ ਕਿ ਜਿਹੜੀਆਂ ਛੋਟੀਆਂ ਮੋਟੀਆਂ ਫ਼ਾਈਨੈਂਸ਼ਲ ਗੱਲਾਂ ਹਨ ਉਹ ਐਲ. ਐਫ. ਏ. ਕੋਲ ਟਰਾਂਸਫਰ ਹੋ ਗਈਆਂ। ਡਵੀਜ਼ਨ ਵਿਚ, ਸਬ-ਡਵੀਜ਼ਨ ਵਿਚ ਜਿਹੜਾ ਐਸ. ਡੀ. ਐਮ. ਹੈ ਜਾਂ ਕੋਈ ਹੋਰ ਹੈ ਜਿਸ ਨੂੰ ਪਾਵਰਜ਼ ਡੈਲੀਗੇਟ ਹੋਈਆਂ ਹਨ, ਉਹ ਡਿਪਟੀ ਕਮਿਸ਼ਨਰ ਦੀਆਂ ਪਾਵਰਜ਼ ਐਕਸਰਸਾਈਜ਼ ਕਰਦਾ ਹੈ। ਡਵੀਜ਼ਨ ਤੇ ਡਿਪਟੀ ਡਾਇਰੈਕਟਰ ਕਰਦਾ ਹੈ। ਓਵਰ ਆਲ ਪਾਵਰਜ਼ ਡਾਇਰੈਕਟਰ ਕੋਲ ਹਨ। ਮਿਉਂਸਪਲ ਕਮੇਟੀਆਂ ਕੋਲ ਸਬਜੈਕਟ ਬਹੁਤ ਘੱਟ ਹਨ। ਕਰਨ ਵਾਲੇ ਕੰਮ ਮਹਿਦੂਦ ਹਨ ਔਰ ਫਿਰ ਉਨ੍ਹਾਂ ਵਿਚ ਮੁਦਾਖਲਤ ਫ਼ਰਾਮ ਐਸ. ਡੀ. ਐਮ. ਟੂ ਡਾਇਰੈਕਟਰ ਇਹ ਠੀਕ ਨਹੀਂ। ਕਿਸੇ ਕੰਮ ਲਈ ਮਿਉਂਸਪਲ ਕਮੇਟੀ ਵਲੋਂ ਕੀਤਾ ਰੈਜ਼ੋਲਿਊਸ਼ਨ ਉਨ੍ਹਾਂ ਵਲੋਂ ਸਸਪੈਂਡ ਹੋ ਸਕਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਤੇ ਪੂਰਾ ਵਿਚਾਰ ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਪੂਰਾ ਥਰੈਡ ਮਿਉਂਸਪਲ ਐਕਟ ਵਿਚ ਹੈ ਇਸ ਨੂੰ ਤੋੜ ਕੇ ਹਰ ਮਣਕੇ ਤੇ ਵਿਚਾਰ ਕਰਕੇ ਸਾਰੇ ਦਾ ਸਾਰਾ ਮਿਉਂਸਪਲ ਐਕਟ ਨਵੇਂ ਥਰੈਡ ਵਿਚ ਪਰੋਇਆ ਜਾਏ। ਗੋਰਮਿੰਟ ਦਾ ਹਕ ਰਹੇ ਰਿਮੂਵਲ ਦਾ, ਰਿਮੂਵਲ ਮਨਿਸਟਰ ਨਹੀਂ ਕਰਦਾ, ਮਨਿਸਟਰ ਨੇ ਹਰ ਐਕਟ ਆਪ ਨਹੀਂ ਕਰਨਾ, ਪਾਵਰਜ਼ ਡੈਲੀਗੇਟਿਡ ਹਨ ਡਾਇਰੈਕਟਰ ਜਾਂ ਡਿਪਟੀ ਡਾਇਰੈਕਟਰ ਨੂੰ। ਮੈਂ ਉਨ੍ਹਾਂ ਬਾਰੇ ਕੀ ਕਹਾਂ ਕਿਸ ਤਰ੍ਹਾਂ ਫੰਕਸ਼ਨ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਇਸ ਮਾਮਲੇ ਲਈ ਇਕ ਕਮੇਟੀ ਬਣ ਜਾਏ ਜਿਹੜੀ ਸਾਰੇ ਪੰਜਾਬ ਵਿਚ ਜਾ ਕੇ ਇਸ ਸਾਰੇ ਅਫੇਅਰ ਨੂੰ ਵੇਖੇ।

ਦੂਸਰੀ ਗੱਲ ਹੈ ਮਿਉਂਸਪਲ ਕਮੇਟੀਆਂ ਦੀ ਪਾਵਰ। ਫ਼ਾਈਨਾਂਸ਼ਲ ਪਾਵਰਜ਼ ਸਟੇਟਾਂ ਚਾਹੁੰਦੀਆਂ ਹਨ ਸੈਂਟਰ ਤੋਂ ਲੈਣ ਲਈ, ਕਿਉਂਕਿ ਸਟੇਟਾਂ ਕੋਲ ਪੈਸੇ ਨਹੀਂ ਹਨ ਪੰਚਾਇਤਾਂ ਔਰ ਮਿਉਂਸਪਲ ਕਮੇਟੀਆਂ ਦੇ ਇਨਕਮ ਸੋਰਸਿਜ਼ ਬਹੁਤ ਘੱਟ ਹੁੰਦੇ ਹਨ ਔਰ ਇਨ੍ਹਾਂ ਦੀ ਇਨਕਮ ਦਾ 80% ਤਾਂ ਅਸਟੈਬਲਿਸ਼ਮੈਂਟ ਤੇ ਲਗ ਜਾਂਦਾ ਹੈ ਔਰ ਬਾਕੀ ਜਿਹੜਾ 20% ਰਹਿ ਜਾਂਦਾ ਹੈ, ਉਹ ਡਿਵੈਲਪਮੈਂਟ ਤੇ ਲਗਦਾ ਹੈ। ਇਹ ਬਹੁਤ ਥੋੜ੍ਹਾ ਹੁੰਦਾ ਹੈ ਔਰ ਉਹ ਤਰਲੇ ਕਰਦੀਆਂ ਰਹਿੰਦੀਆਂ ਹਨ ਕਿ ਗ੍ਰਾਂਟਾਂ ਦਿਓ ਗਲੀਆਂ ਪੱਕੀਆਂ ਕਰਨ ਵਾਸਤੇ, ਬਿਜਲੀ ਵਾਸਤੇ। ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਮਿਉਂਸਪਲ ਕਮੇਟੀਆਂ ਦੇ ਏਰੀਆਜ਼ ਵਿਚ ਸਫ਼ਾਈ ਵਲ ਦਿਵਾਉਣਾ ਚਾਹੁੰਦਾ ਹਾਂ। ਉਥੇ ਬਹੁਤ ਬੁਰੀ ਹਾਲਤ ਹੈ, ਜਿਤਨੇ ਖਾਕਰੋਬ ਚਾਹੀਦੇ ਹਨ ਉਹ ਰਖ ਨਹੀਂ ਸਕਦੀਆਂ। ਮੌਜੂਦਾ ਇਨਫਰਾਸਟਰਕਚਰ ਜੋ ਹੈ ਉਸ ਦੇ ਮੁਤਾਬਿਕ ਉਹ ਰਖ ਨਹੀਂ ਸਕਦੀਆਂ।

5.50 P. M.

(ਇਸ ਸਮੇਂ ਸਰਦਾਰ ਪ੍ਰਿਥੀਪਾਲ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਬਿਜਲੀ ਦੀ ਮੇਨਟੀਨੈਂਸ ਵਾਸਤੇ, ਜਿੰਨੀ ਐਕਸਪੈਂਸ਼ਨ ਹੋਈ ਹੈ ਉਨ੍ਹਾਂ ਪਾਸ ਜ਼ਰਾਏ ਨਹੀਂ ਕਿ ਉਹ ਮੇਨਟੀਨੈਂਸ ਕਰ ਸਕਣ। ਪਹਿਲਾਂ ਮਿਉਂਸਪਲ ਕਮੇਟੀਆਂ ਅਤੇ ਪਿੰਡਾਂ ਵਿਚ ਫਰਕ ਗਿਣਿਆ ਜਾਂਦਾ ਸੀ।

[ਕਾਮਰੇਡ ਰਾਜ ਕੁਮਾਰ]

ਪੇਂਡੂ ਸਾਰਾ ਸਾਲ ਸੁਕੀ ਪੈਰੀਂ ਘਰ ਨਹੀਂ ਸੀ ਪਹੁੰਚ ਸਕਦਾ। ਮਿਊਂਸਪਲ ਕਮੇਟੀ ਵਿਚ ਉਹ ਤਵੱਕੋ ਕਰਦਾ ਸੀ ਕਿ ਉਹ ਸਾਰਾ ਸਾਲ ਸੁੱਕੀਂ 'ਪੈਰੀਂ' ਆਪਣੇ ਘਰ ਪਹੁੰਚ ਸਕਦਾ ਹੈ। ਹਨੇਰੇ ਵਿਚ ਉਹ ਘਰ ਤਕ ਡਿਗਦਾ ਨਹੀਂ ਫਿਰੇਗਾ। 'ਬੀ'. 'ਸੀ'. 'ਡੀ'. ਕਲਾਸ ਜੋ ਮਿਊਂਸਪਲ ਕਮੇਟੀਆਂ ਹਨ ਅਤੇ ਈਵਨ 'ਏ' ਕਲਾਸ ਮਿਊਂਸਪਲ ਕਮੇਟੀਆਂ ਵਿਚ ਰੋਸ਼ਨੀ ਅਤੇ ਸਫਾਈ ਦੇ ਇੰਤਜ਼ਾਮ ਦਾ ਬਹੁਤ ਬੁਰਾ ਹਾਲ ਹੈ। ਕੁਝ ਨਹੀਂ ਉਥੇ ਹੁੰਦਾ। ਪਾਣੀ ਦੀ ਪੁਜ਼ੀਸ਼ਨ ਇਹ ਹੈ ਕਿ ਅਗਰ ਕੋਈ ਆਊਟਫਾਲ ਜਾਂ ਡਰੇਨ ਬਣਾਉਣ ਦੀ ਲੋੜ ਹੈ ਤਾਂ ਉਨ੍ਹਾਂ ਕੋਲ ਜ਼ਮੀਨ ਐਕਵਾਇਰ ਕਰਨ ਵਾਸਤੇ ਪੈਸੇ ਨਹੀਂ। ਫਿਰ ਡਰੇਨ ਬਣਾਉਣ ਲਈ ਵੀ ਪੈਸੇ ਚਾਹੀਦੇ ਹਨ। ਪਾਣੀ ਲੋਕਾਂ ਦੀਆਂ ਪੈਲੀਆਂ ਵਿਚ ਜਾਂਦਾ ਹੈ ਅਤੇ ਲੋਕ ਮਿਊਂਸਪਲ ਕਮੇਟੀ ਦੇ ਖਿਲਾਫ ਮੁਕੱਦਮੇ ਕਰਦੇ ਹਨ ਅਤੇ ਇਸ ਮੁਕੱਦਮੇਬਾਜ਼ੀ ਵਿਚ ਵੀ ਖਰਚ ਆਉਂਦਾ ਹੈ। ਪੈਸਾ ਤਾਂ ਉਨ੍ਹਾਂ ਕੋਲ ਅੱਗੇ ਹੀ ਨਹੀਂ ਹੈ। ਲਿਟੀਗੇਸ਼ਨ ਉਨ੍ਹਾਂ ਦੇ ਸਿਰ ਵਾਧੂ ਦੀ ਪੈ ਜਾਂਦੀ ਹੈ।

ਚੇਅਰਮੈਨ ਸਾਹਿਬ, ਇਥੇ ਫੈਸਲਾ ਕਰ ਦਿੰਦੇ ਹਨ ਕਿ ਸਟੇਟ ਗੌਰਮਿੰਟ ਦੇ ਇੰਪ-ਲਾਈਜ਼ ਨੂੰ ਡੀ. ਏ. ਦੀਆਂ ਇਤਨੀਆਂ ਕਿਸ਼ਤਾਂ ਦੇ ਦਿਓ, ਗਰੇਡ ਇਤਨੇ ਵਧਾ ਦਿਓ। ਇਹ ਬਜਾ ਤੌਰ ਤੇ ਕਰਦੇ ਹਨ। ਲੇਕਿਨ ਇਸਦਾ ਨਤੀਜਾ ਇਹ ਹੁੰਦਾ ਹੈ ਕਿ ਮਿਊਂਸਪਲ ਕਮੇਟੀਆਂ ਵਿਚ ਵੀ ਇਹ ਦੇਣੇ ਪੈਂਦੇ ਹਨ। ਸੈਂਟਰਲਾਈਜ਼ਡ ਸਰਵਿਸਿਜ਼ ਹਨ। ਸੁਪਰਡੰਟ ਅਤੇ ਐਗਜ਼ੈਕਟਿਵ ਅਫ਼ਸਰ ਇਥੋਂ ਭੇਜੇ ਜਾਂਦੇ ਹਨ। ਮੋਟੀਆਂ ਮੋਟੀਆਂ ਜਿਹੜੀਆਂ ਆਸਾਮੀਆਂ ਹਨ ਉਨ੍ਹਾਂ ਦਾ ਸੂਬਾਈਕਰਣ ਹੋ ਚੁੱਕਾ ਹੈ। ਇਸ ਲਈ ਉਨ੍ਹਾਂ ਨੂੰ ਸਾਰੇ ਬੈਨੇਫਿਟਸ ਦੇਣ ਦੀ ਲੋੜ ਹੈ। ਪਰ ਜੇ ਸਰਕਾਰ ਦੇ ਖਜ਼ਾਨੇ ਵਿਚੋਂ ਪੈਸੇ ਜਾਣੇ ਹੋਣ ਤਾਂ ਹੋਰ ਗੱਲ ਹੈ। ਜੇ ਮਿਊਂਸਪਲ ਕਮੇਟੀਆਂ ਨੂੰ ਹੀ ਇਹ ਦੇਣੇ ਪੈਣੇ ਹਨ ਫਿਰ ਇਸ ਤਰ੍ਹਾਂ ਫੈਸਲਾ ਕਰਨਾ ਠੀਕ ਨਹੀਂ। ਜਾਂ ਤਾਂ ਅਸੀਂ ਉਨ੍ਹਾਂ ਨੂੰ ਸਫੀਸ਼ੈਂਟ ਗ੍ਰਾਂਟ ਦੇਈਏ ਤਾਂਕਿ ਉਨ੍ਹਾਂ ਦਾ ਜੋ ਮਹਿੰਗਾਈ ਭੱਤਾ ਜਾਂ ਗ੍ਰੇਡ ਆਦਿ ਵਧਾਉਣ ਕਾਰਨ ਖਰਚਾ ਆਉਣਾ ਹੈ, ਉਹ ਪੂਰਾ ਕਰ ਸਕਣ। ਇਹ ਉਹ ਗੱਲਾਂ ਹਨ ਜਿਹੜੀਆਂ ਮੈਂ ਚਾਹੁੰਦਾ ਸੀ ਕਿ ਮਨਿਸਟਰ ਸਾਹਿਬ ਦੇ ਸਾਹਮਣੇ ਰੱਖਾਂ।

ਚੇਅਰਮੈਨ ਸਾਹਿਬ, ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣੇ ਦੀਆਂ ਕਾਰਪੋਰੇਸ਼ਨਾ ਤੇ ਇਕ ਜ਼ਰੂਰੀ ਖਰਚਾ ਪਿਆ ਹੈ। ਇਹ ਕੋਈ ਮਾੜੀ ਗੱਲ ਨਹੀਂ ਹੈ। ਉਨ੍ਹਾਂ ਨੇ ਟਰਾਂਸਪੋਰਟ ਆਪਣੀ ਸ਼ੁਰੂ ਕੀਤੀ ਹੈ। ਪਰ ਵੇਖਿਆ ਜਾਵੇ ਕਿ ਟਰਾਂਸਪੋਰਟ ਦਾ ਖਰਚਾ ਉਨ੍ਹਾਂ ਦੇ ਸਿਰ ਤੇ ਜੋ ਪਿਆ ਹੈ ਕੀ ਇਸ ਤੋਂ ਬਾਅਦ ਕੋਈ ਹੋਰ ਕੰਮ ਕਰਨ ਯੋਗ ਉਹ ਰਹਿ ਵੀ ਗਏ ਹਨ ਜਾਂ ਨਹੀਂ। ਅਗਰ ਇਨ੍ਹਾਂ ਵੱਡਿਆਂ ਸ਼ਹਿਰਾਂ ਦੀ ਇਹ ਹਾਲਤ ਹੈ, ਫਿਰ ਛੋਟੀਆਂ ਮਿਊਂਸਪਲ ਕਮੇਟੀਆਂ ਦਾ ਕੀ ਬਣੇਗਾ ਜਿਨ੍ਹਾਂ ਦੇ ਆਮਦਨ ਦੇ ਜ਼ਰੀਏ ਬੜੇ ਥੋੜ੍ਹੇ ਹਨ। ਇਹ ਸਾਰੀ ਚੀਜ਼ ਮੰਗ ਕਰਦੀ ਹੈ ਕਿ ਪੰਜਾਬ ਦੇ ਅੰਦਰ ਮਿਊਂਸਪਲ ਕਮਿਸ਼ਨ ਬਣਾਉਣਾ ਹੈ ਜੋ ਕਿ ਸਾਰੀ ਸਿਚੂਏਸ਼ਨ ਵੇਖਣ ਤੋਂ ਬਾਅਦ ਇਹ ਪਰਪੋਜ਼ ਕਰੇ ਕਿ ਕਿਹੜੇ ਮਾਲੀ ਜ਼ਰੀਏ ਇਨ੍ਹਾਂ ਦੇ ਪੈਦਾ ਕੀਤੇ ਜਾ ਸਕਦੇ ਹਨ। ਪਿਛੇ ਪਰਪੋਜ਼ਲਜ਼ ਐਟ ਰੈਂਡਮ ਆਉਂਦੀਆਂ ਰਹੀਆਂ ਹਨ। ਕੋਈ ਕਹਿੰਦਾ ਹੈ ਕਿ ਟਰਾਂਸਪੋਰਟ ਦਾ ਖਰਚਾ ਮੀਟ ਕਰਨ ਲਈ ਪੈਸੰਜਰ ਟੈਕਸ ਜੋ ਕੁਲੈਕਟ ਹੁੰਦਾ ਹੈ ਉਹ ਮਿਉਂਸਪਲ ਕਾਰਪੋਰੇਸ਼ਨ ਨੂੰ

ਦਿੱਤਾ ਜਾਵੇ । ਜਿਸ ਕਿਸੇ ਨੇ ਹਾਥੀ ਦਾ ਸੁੰਡ ਵੇਖਿਆ ਹੈ ਉਹ ਉਸਦੇ ਮੁਤਾਬਿਕ ਪਰਪੋਜ਼ਲ ਦੇ ਦਿੰਦਾ ਹੈ ਅਤੇ ਜਿਸ ਕਿਸੇ ਨੇ ਹਾਥੀ ਦਾ ਪੈਰ ਵੇਖਿਆ ਹੁੰਦਾ ਹੈ ਉਹ ਉਸਦੇ ਮੁਤਾਬਿਕ ਪਰਪੋਜ਼ਲ ਦੇ ਦਿੰਦਾ ਹੈ । ਕਿਸ ਤਰੀਕੇ ਨਾਲ ਮਿਉਂਸਪਲ ਕਮੇਟੀਆਂ ਵਾਇਬਲ ਹੋ ਸਕਦੀਆਂ ਹਨ, ਇਸਦੇ ਲਈ ਜ਼ਰੂਰੀ ਹੈ ਕਿ ਪੰਜਾਬ ਦੇ ਲੈਵਲ ਤੇ ਇਕ ਕਮਿਸ਼ਨ ਬਣਾਇਆ ਜਾਵੇ । ਉਸ ਕਮਿਸ਼ਨ ਦੀਆਂ ਟਰਮਜ਼ ਆਫ ਰੈਫਰੈਂਸ ਫਾਇਨਾਂਸ਼ਲ ਪਾਵਰਜ਼ ਤਕ ਹੀ ਮਹਿਦੂਦ ਨਾ ਹੋਣ ਬਲਕਿ ਉਸਦੇ ਵਿਚ ਜਿਹੜਾ ਕੇਂਦਰੀਕਰਨ ਹੈ, ਜਿਹੜੀਆਂ ਪਾਵਰਜ਼ ਡਾਇਰੈਕਟੋਰੇਟ ਵਿਚ ਕੇਂਦਰਤ ਹਨ, ਉਸ ਨੂੰ ਕਿਵੇਂ ਥੱਲੇ ਤਕ ਡੀਸੈਂਟ੍ਰਲਾਈਜ਼ ਕੀਤਾ ਜਾਵੇ । ਮੈਨੂੰ ਅਫ਼ਸੋਸ ਹੈ ਕਿ ਡਾਇਰੈਕਟਰ ਸਾਹਿਬ ਇਥੇ ਮੌਜੂਦ ਨਹੀਂ । ਇਸ ਤੋਂ ਸਾਬਤ ਹੁੰਦਾ ਹੈ ਕਿ ਡਾਇਰੈਕਟਰ ਸਾਹਿਬ ਪੰਜਾਬ ਦੇ ਮੁਖਤਲਿਫ ਸ਼ਹਿਰਾਂ ਵਿਚ ਦੌਰਾ ਕਰਨ ਲਈ ਕਿਵੇਂ ਅਵੇਲੇਬਲ ਹੋ ਸਕਦੇ ਹਨ । ਬਜਾਏ ਇਸਦੇ ਕਿ ਉਹ ਇਕ ਪੁਲਿਸਿੰਗ ਦਾ ਕੰਮ ਕਰਨ, ਉਹ ਇਕ ਗਾਈਡ, ਮੈਂਟਰ ਦਾ ਕੰਮ ਕਰਨ । ਉਹ ਤਾਂ ਇਹ ਵੇਖਦੇ ਹਨ ਕਿ ਪੁਲਿਸਿੰਗ ਕਿਵੇਂ ਕੀਤੀ ਜਾਵੇ, ਕਿਵੇਂ ਇਨ੍ਹਾਂ ਨੂੰ ਹੈਰਾਸ ਕੀਤਾ ਜਾਵੇ, ਕਿਵੇਂ ਸਬਡਿਊ ਕੀਤਾ ਜਾਵੇ । ਐਨਕਰੇਜ ਕਰਨ ਵਾਲੇ ਪਾਸੇ ਤਾਂ ਇਹ ਸੋਚ ਹੀ ਨਹੀਂ ਸਕਦੇ । ਜੇ ਮਿਉਂਸਪਲ ਕਮੇਟੀ ਦੇ ਕਿਸੇ ਵਿੰਗ ਵਿਚ ਡੀਫਾਲਟ ਹੈ ਉਸ ਨੂੰ ਕੱਟ ਕਰਨ ਦੀ ਬਜਾਏ ਉਸ ਨੂੰ ਸੁਧਾਰਨ ਲਈ ਮੱਦਦ ਕਰਨ । ਲੇਕਿਨ ਐਕਸ਼ਨ ਤਾਂ ਸਾਰੀ ਕਮੇਟੀ ਤੇ ਹੁੰਦਾ ਹੈ । ਕੋਈ ਸਟੈਚੂਟਰੀ ਰਿਸਪਾਂਸੀਬਿਲਟੀ ਹੋਣੀ ਚਾਹੀਦੀ ਹੈ ਕਿ ਡਾਇਰੈਕਟਰ ਲੋਕਲ ਬਾਡੀਜ਼ ਮਹੀਨੇ ਵਿਚ ਇਤਨੇ ਦਿਨ ਹੈਡਕੁਆਟਰ ਤੇ ਹੋਣਗੇ ਅਤੇ ਇਤਨੇ ਦਿਨ ਫੀਲਡ ਵਿਚ ਹੋਣਗੇ । ਇਸੇ ਤਰੀਕੇ ਨਾਲ ਡਿਪਟੀ ਡਾਇਰੈਕਟਰ ਇਤਨੇ ਦਿਨ ਹੈਡਕੁਆਟਰ ਵਿਚ ਹੋਣਗੇ ਅਤੇ ਇਤਨੇ ਦਿਨ ਦੌਰੇ ਤੇ ਜਾਣਗੇ । ਫਿਰ ਦੌਰਿਆਂ ਤੇ ਜਾ ਕੇ ਸਿਰਫ ਇਨਕੁਆਰੀਆਂ ਹੀ ਨਾ ਕਰਨ । ਉਨ੍ਹਾਂ ਦੀ ਆਨ ਦੀ ਸਪਾਟ ਮੱਦਦ ਕਰਨ ਲਈ ਅਤੇ ਉਨ੍ਹਾਂ ਨੂੰ ਗਾਈਡੈਂਸ ਦੇਣ ਲਈ ਕੋਈ ਬਿੱਗ ਬਰਦਰ ਦਾ ਰੋਲ ਅਦਾ ਕਰਨ । ਪੁਲਿਸਮੈਨ ਦਾ ਰੋਲ ਅਦਾ ਨਾ ਕਰਨ । ਬਾਕੀ ਗੱਲ ਤਾਂ ਕਾਮਰੇਡ ਕੁਲਵੰਤ ਸਿੰਘ ਨੇ ਕਰ ਦਿੱਤੀ ਹੈ ।

ਚੇਅਰਮੈਨ ਸਾਹਿਬ, ਧਾਰੀਵਾਲ ਮਿਉਂਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਅਬਿਊਜ਼ ਆਫ ਪਾਵਰਜ਼ ਦੇ ਚਾਰਜ ਵਿਚ ਰੀਮੂਵ ਕਰ ਦਿੱਤਾ । ਉਹ ਉਸੇ ਵਕਤ ਹਾਈ ਕੋਰਟ ਵਿਚ ਚਲਾ ਗਿਆ । ਮੇਰਾ ਖਿਆਲ ਹੈ ਕਿ ਤਕਰੀਬਨ ਦੋ ਸਾਲ ਹੋ ਗਏ ਹਨ ਇਸ ਗੱਲ ਨੂੰ । ਮੈਂ ਪੁੱਛਦਾ ਹਾਂ ਕਿ ਹਾਈਕੋਰਟ ਵਿਚ ਕਿਹੜਾ ਸਰਕਾਰ ਦਾ ਅਫ਼ਸਰ ਹੈ ਜਿਹੜਾ ਕਿ ਪਰਸਿਊ ਕਰਦਾ ਹੈ ? ਕਿਉਂ ਨਹੀਂ ਨਿਯਤ ਤਾਰੀਖ ਤੇ ਕਾਗਜ਼ਾਤ ਉਥੇ ਪਹੁੰਚਦੇ ।

ਜਿਹੜਾ ਕਾਗਜ਼ ਪੇਸ਼ ਕਰਨ ਲਈ ਜ਼ਿਮੇਵਾਰ ਹੈ ਉਸਦੀ ਪਾਮ ਗਰੀਜ਼ ਹੋ ਸਕਦੀ ਹੈ । ਧਾਰੀਵਾਲ ਮਿਉਂਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਦੇ ਸੀਜ਼ ਹੋਣ ਤੋਂ ਬਾਅਦ ਵਾਈਸ ਪ੍ਰੈਜ਼ੀਡੈਂਟ ਦੀ ਦੋ ਵਾਰੀ ਚੋਣ ਹੋਈ ਹੈ । ਹਰ ਸਾਲ ਵਾਈਸ ਪ੍ਰੈਜ਼ੀਡੈਂਟ ਦੀ ਚੋਣ ਹੁੰਦੀ ਹੈ ਪ੍ਰੈਜ਼ੀਡੈਂਟ ਦਾ ਕੇਸ ਇਸ ਲਈ ਨਹੀਂ ਡਿਸਾਈਡ ਹੁੰਦਾ ਕਿਉਂਕਿ ਡਾਇਰੈਕਟੋਰੇਟ ਦੇ ਅੰਦਰ ਅਜਿਹੇ ਲੋਕ ਹਨ ਜਿਹੜੇ ਕਿ ਪ੍ਰਾਪਰਲੀ ਜਾ ਕੇ ਕੇਸ ਪ੍ਰਾਸੀਕਿਊਟ ਨਹੀਂ ਕਰਦੇ । ਕਿਉਂ ਨਹੀਂ ਉਨ੍ਹਾਂ ਦੀਆਂ ਡਿਊਟੀਆਂ ਚੈਕ ਕੀਤੀਆਂ ਜਾਂਦੀਆਂ? ਮੈਂ ਕਹਾਂਗਾ ਕਿ ਜਿਹੜੀਆਂ ਪਾਵਰਜ਼ ਉਪਰ ਰਖੀਆਂ ਜਾਂਦੀਆਂ ਹਨ ਉਹ ਮਨਿਸਟਰ

[**ਕਾਮਰੇਡ ਰਾਜ ਕੁਮਾਰ**]

ਲਈ ਟੈਮਪਟੇਸ਼ਨ ਹੁੰਦੀ ਹੈ ਕਿ ਤੁਹਾਡੇ ਕੋਲ ਪਾਵਰ ਹੈ। ਹਕੀਕਤ ਵਿਚ ਇਫੈਕਟਿਵ ਪਾਵਰ ਇਨ੍ਹਾਂ ਕੋਲ ਰਹਿੰਦੀ ਹੈ। ਮੈਂ ਕਹਾਂਗਾ ਕਿ ਜੇ ਕਿਸੇ ਮਿਊਂਸਪਲ ਕਮੇਟੀ ਨੂੰ ਤੋੜਨਾ ਹੋਵੇ ਤਾਂ ਬਹੁਤ ਵਾਰੀ ਸੋਚਣ ਦੀ ਲੋੜ ਹੁੰਦੀ ਹੈ। ਮਿਊਂਸਪਲ ਐਕਟ ਵਿਚ ਇਹ ਵੀ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ ਕਿ ਜੋ ਕੋਈ ਡੀਫਾਲਟਿੰਗ ਵਿੰਗ ਹੋਵੇ ਤਾਂ ਉਸ ਨੂੰ ਹੀ ਕੇਵਲ ਤੋੜ ਦਿੱਤਾ ਜਾਵੇ ਪਰ ਇਸਦੇ ਉਲਟ ਇਹ ਵੇਖਿਆ ਗਿਆ ਹੈ ਕਿ ਸਮੁੱਚੀ ਕਮੇਟੀ ਨੂੰ ਹੀ ਤੋੜ ਦਿੱਤਾ ਜਾਂਦਾ ਹੈ।

ਮੈਂ, ਚੇਅਰਮੈਨ ਸਾਹਿਬ, ਤੁਹਾਡੀ ਖਿਦਮਤ ਵਿਚ ਇਹ **ਸਟਰੇ** ਖਿਆਲਾਤ ਇਸ ਕਰਕੇ ਰਖੇ ਹਨ ਤਾਕਿ ਜਿਸ ਵੇਲੇ ਮਨਿਸਟਰ ਸਾਹਿਬ ਜਵਾਬ ਦੇਣ ਤਾਂ ਇਨ੍ਹਾਂ ਗੱਲਾਂ ਨੂੰ ਵੀ ਧਿਆਨ ਵਿਚ ਰਖਣ। ਮਿਊਂਸਪਲ ਐਕਟ ਅਰਬਨ ਡਿਵੈਲਪਮੈਂਟ ਲਈ ਇਕ ਪ੍ਰਾਪਰ ਇਸਟਰੂਮੈਂਟ ਸਾਬਤ ਹੋਵੇ। ਜਿਸ ਕਿਸਮ ਦੀ ਅਰਬੇਨਾਈਜ਼ੇਸ਼ਨ ਹੋ ਰਹੀ ਹੈ, ਉਸ ਕਿਸਮ ਦੀ ਲੋਪ ਸਾਈਡਡ ਸੁਪਰਵੀਜ਼ਨ ਤੇ ਕੰਟਰੋਲ ਹੋ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਬੈਨੇਵੋਲੈਂਟ ਬਰਦਰ, ਗਾਈਡ ਅਤੇ ਮੈਂਟਰ ਦਾ ਰੋਲ ਇਨ੍ਹਾਂ ਦਾ ਹੋਣਾ ਚਾਹੀਦਾ ਹੈ ਨਾ ਕਿ ਪੁਲਿਸਿੰਗ ਅਤੇ ਕੰਟਰੋਲ ਦਾ।

**ਕਾਮਰੇਡ ਸਰਵਣ ਸਿੰਘ ਚੀਮਾ (ਨੂਰਮਹਿਲ)**: ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ ਜੋ ਰਾਜ ਕੁਮਾਰ ਜੀ ਨੇ ਕਹੀਆਂ ਹਨ। ਉਨ੍ਹਾਂ ਨੇ ਦਰੁਸਤ ਗੱਲਾਂ ਕੀਤੀਆਂ ਹਨ। ਮੈਂ ਸਿਰਫ ਇਤਨੀ ਗਲ ਕਹਿਣੀ ਹੈ ਕਿ ਜੇ ਗੌਰਮਿੰਟ ਤੋੜਨੀ ਹੋਵੇ ਤਦ ਦੋ ਤਿਹਾਈ ਮੈਜਾਰਿਟੀ ਦੀ ਲੋੜ ਨਹੀਂ ਪੈਂਦੀ, ਬਹੁ-ਸੰਮਤੀ ਵਿਖਾਉਣ ਨਾਲ ਹੀ ਮਨਿਸਟਰੀ ਟੁੱਟ ਜਾਂਦੀ ਹੈ। ਮੁੱਖ ਮੰਤਰੀ ਹਟਾਉਣਾ ਹੋਵੇ ਤਾਂ ਵੀ ਦੋ ਤਿਹਾਈ ਮੈਜਾਰਿਟੀ ਦੀ ਲੋੜ ਨਹੀਂ ਪੈਂਦੀ। ਪਰ ਮਿਊਂਸਪਲ ਕਮੇਟੀ ਦੇ ਪ੍ਰੈਜ਼ੀਡੈਂਟ ਜਾਂ ਉਪ-ਪ੍ਰਧਾਨ ਨੂੰ ਹਟਾਉਣਾ ਹੋਵੇ ਤਾਂ ਦੋ ਤਿਹਾਈ ਮੈਜਾਰਿਟੀ ਜ਼ਰੂਰੀ ਹੈ। ਸਿੰਪਲ ਮੈਜਾਰਿਟੀ ਨਾਲ ਉਨ੍ਹਾਂ ਨੂੰ ਹਟਾਇਆ ਨਹੀਂ ਜਾ ਸਕਦਾ। ਇਹ ਠੀਕ ਹੈ ਕਿ ਮਿਊਂਸਪਲ ਕਮੇਟੀ ਤੋੜਨ ਵੇਲੇ ਬਹੁਤ ਸੋਚਣ ਦੀ ਲੋੜ ਹੈ। ਮੈਂ ਕਹਿੰਦਾ ਹਾਂ ਕਿ ਜਿਸ ਦਿਨ ਮਤਾ ਕਰ ਦੇਣ ਉਸ ਦਿਨ ਤੋਂ ਹੀ ਉਹ ਸਸਪੈਂਡ ਸਮਝੇ ਜਾਣੇ ਚਾਹੀਦੇ ਹਨ। ਉਹ ਬੇਸ਼ੱਕ ਅਦਾਲਤਾਂ ਵਿਚ ਤੁਰਿਆ ਫਿਰੇ, ਨਹੀਂ ਤਾਂ ਧੜੇਬਾਜ਼ੀ ਉਥੇ ਚਲਦੀ ਹੈ। ਪੰਜਾਬ ਵਿਚ ਜਿਤਨੀਆਂ ਮਿਊਂਸਪਲ ਕਮੇਟੀਆਂ ਹਨ ਸਾਰੀਆਂ ਹੀ ਧੜਿਆਂ ਵਿਚ ਵੰਡੀਆਂ ਹੋਈਆਂ ਹਨ। ਫਿਲੌਰ ਮਿਊਂਸਪਲ ਕਮੇਟੀ ਦੀ ਹਰ ਮੀਟਿੰਗ ਵਿਚ ਇਕ ਨਾ ਇਕ ਪ੍ਰੈਜ਼ੀਡੈਂਟ ਨੂੰ ਕੁੱਟਿਆ ਜਾਂਦਾ ਹੈ। ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਵੇਗਾ।

**Shri Gopal Krishan Chatrath**: On a point of order, Mr. Chairman. We are discussing a particular Bill concerning the Municipal Committees but the Director, Local Bodies is not present in the Officers' Gallery. Even yesterday, it did happen that when we were discussing Food and Supplies Department, departmental officers were not present in the Officers' Gallery. To-day also, it has been seen and it has also been pointed out by my colleagues that the Director of Local Bodies is not present in the Officers' Gallery.

**ਸਥਾਨਕ ਸਰਕਾਰ ਮੰਤਰੀ**: ਉਹ ਮੇਰੇ ਕੋਲੋਂ ਪੁੱਛ ਕੇ ਗਏ ਹਨ। ਡਿਪਟੀ ਡਾਇਰੈਕਟਰ ਸਾਹਿਬ ਬੈਠੇ ਹਨ।

**ਕਾਮਰੇਡ ਸਰਵਣ ਸਿੰਘ ਚੀਮਾ**: ਮੇਰੀ ਬੇਨਤੀ ਇਹ ਹੈ ਕਿ ਪ੍ਰਧਾਨ ਬਹੁ-ਸੰਮਤੀ ਨਾਲ ਹਟਾਇਆ ਜਾਣਾ ਚਾਹੀਦਾ ਹੈ। ਦੋ ਤਿਹਾਈ ਮੈਜਾਰਿਟੀ ਦਾ ਸਵਾਲ ਹਟਾ ਦੇਣਾ ਚਾਹੀਦਾ ਹੈ।

ਜਿਸ ਵੇਲੇ ਉਸ ਦੇ ਖਿਲਾਫ ਮਤਾ ਪਾਸ ਹੋ ਜਾਂਦਾ ਹੈ ਤਾਂ ਉਸ ਵੇਲੇ ਤੋਂ ਹੀ ਉਹ ਸਸਪੈਂਡ ਸਮਝਣਾ ਚਾਹੀਦਾ ਹੈ। ਉਹ ਉਥੇ ਬੈਠਾ ਨਹੀਂ ਰਹਿਣਾ ਚਾਹੀਦਾ। ਮੈਂ ਫਿਲੌਰ ਦੀ ਮਿਸਾਲ ਦੇਣ ਲਗਾ ਸੀ ਉਥੇ ਕੀ ਹੁੰਦਾ ਹੈ ਕਿ ਇਕ ਮੀਟਿੰਗ ਵਿਚ ਇਕ ਪ੍ਰੈਜ਼ੀਡੈਂਟ ਨੂੰ ਕੁੱਟਿਆ ਜਾਂਦਾ ਹੈ ਔਰ ਦੂਸਰੇ ਨੂੰ ਪ੍ਰੈਜ਼ੀਡੈਂਟ ਬਣਾ ਲਿਆ ਜਾਂਦਾ ਹੈ ਔਰ ਅਖਬਾਰਾਂ ਨੂੰ ਖਬਰ ਦੇ ਦਿੱਤੀ ਜਾਂਦੀ ਹੈ ਕਿ ਸਾਡਾ ਪ੍ਰੈਜ਼ੀਡੈਂਟ ਹੁਣ ਪਿਛਲਾ ਨਹੀਂ ਰਿਹਾ। ਦੂਸਰੀ ਮੀਟਿੰਗ ਵਿਚ ਉਸ ਪ੍ਰੈਜ਼ੀਡੈਂਟ ਨੂੰ ਕੁੱਟਿਆ ਜਾਂਦਾ ਹੈ ਔਰ ਨਵਾਂ ਪ੍ਰੈਜ਼ੀਡੈਂਟ ਬਣਾ ਲੈਂਦੇ ਹਨ ਅਤੇ ਅਖਬਾਰਾਂ ਵਿਚ ਖਬਰ ਦੇ ਦਿੰਦੇ ਹਨ ਕਿ ਹੁਣ ਸਾਡਾ ਇਹ ਪ੍ਰੈਜ਼ੀਡੈਂਟ ਹੈ। ਇਸ ਤਰ੍ਹਾਂ ਨਾਲ ਉਥੇ ਧੜੇਬੰਦੀ ਵਧੀ ਹੋਈ ਹੈ ਔਰ ਜੋ ਡਿਵੈਲਪਮੈਂਟ ਦੇ ਕੰਮ ਹਨ ਉਹ ਰੁਕੇ ਪਏ ਹਨ। ਲੋਕ ਉਥੋਂ ਦੇ ਬਾਈਪਾਸ ਤੇ ਜਾ ਕੇ ਖੜੇ ਹੋ ਕੇ ਬਸ ਫੜਦੇ ਹਨ। ਉਥੇ ਬੱਸ ਸਟੈਂਡ ਬਣਾਉਣ ਦੀ ਤਜਵੀਜ਼ ਹੈ ਪਰ ਨਹੀਂ ਬਣ ਸਕਦਾ ਕਿਉਂਕਿ ਆਪਣੀ ਧੜੇਬੰਦੀ ਹੈ। ਇਸ ਲਈ ਇਸ ਤਰ੍ਹਾਂ ਦੀ ਧੜੇਬੰਦੀ ਨੂੰ ਖਤਮ ਕਰਨਾ ਚਾਹੀਦਾ ਹੈ ਨਹੀਂ ਤਾਂ ਡਿਵੈਲਪਮੈਂਟ ਰੁਕ ਜਾਵੇਗੀ। ਮੇਰੇ ਹਲਕੇ ਵਿਚ ਇਕੋ ਹੀ ਮਿਉਂਸਪਲ ਕਮੇਟੀ ਪੈਂਦੀ ਹੈ, ਉਹ ਹੈ ਨੂਰਮਹਿਲ ਦੀ। ਉਥੇ ਬੱਸ ਸਟੈਂਡ, ਰੇਲਵੇ ਸਟੇਸ਼ਨ, ਔਰ ਤਹਿਸੀਲ ਸਾਰੇ ਇਕ ਪਾਸੇ ਹੀ ਸੜਕ ਦੇ ਪੈਂਦੇ ਹਨ ਔਰ ਜੇਕਰ ਕਿਸੇ ਨੇ ਰੇਲਵੇ ਸਟੇਸ਼ਨ ਤੋਂ ਸ਼ਹਿਰ ਨੂੰ ਆਉਣਾ ਹੋਵੇ ਤਾਂ ਕੋਈ ਵੀ ਪੈਂਟ ਜਾਂ ਪਜਾਮਾ ਪਾ ਕੇ ਨਹੀਂ ਜਾ ਸਕਦਾ ਕਿਉਂਕਿ ਉਥੇ ਇਤਨੀ ਜ਼ਿਆਦਾ ਮਿੱਟੀ ਹੈ। ਜੇਕਰ ਮਨਿਸਟਰ ਸਾਹਿਬ ਮੇਰੀ ਇਸ ਗੱਲ ਨੂੰ ਨਹੀ ਮੰਨਦੇ ਤਾਂ ਇਹ ਕਿਸੇ ਵੇਲੇ ਆਪਣਾ ਦੌਰਾ ਉਥੇ ਦਾ ਰੱਖ ਲੈਣ ਔਰ ਜਾ ਕੇ ਵੇਖ ਲੈਣ। ਅਸੀਂ ਇਥੇ ਕੁਐਸਚਨ ਵੀ ਕੀਤਾ ਸੀ ਲੇਕਿਨ ਫਿਰ ਵੀ ਉਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਗਿਆ। ਉਸ ਮਿਉਂਸਪਲ ਕਮੇਟੀ ਪਾਸ ਪੈਸੇ ਨਹੀਂ ਹਨ ਇਸ ਲਈ ਉਹ ਉਸ ਨੂੰ ਠੀਕ ਨਹੀਂ ਕਰ ਸਕਦੀ ਜਾਂ ਤਾਂ ਸਰਕਾਰ ਉਸ ਮਿਉਂਸਪੈਲਿਟੀ ਨੂੰ ਪੈਸੇ ਦੇਵੇ ਜਾਂ ਫਿਰ ਕਿਸੇ ਹੋਰ ਤਰੀਕੇ ਨਾਲ ਫੰਡ ਕੱਢ ਕੇ ਇਹ ਮਸਲਾ ਹੱਲ ਕਰੇ। ਉਹ ਇਕੋ ਹੀ ਮੇਨ ਰੋਡ ਹੈ ਜਿੱਥੋਂ ਦੀ ਲੋਕਾਂ ਨੇ ਸ਼ਹਿਰ ਨੂੰ ਜਾਣਾ ਹੁਦਾ ਹੈ। ਉਥੇ ਸਬ-ਤਹਿਸੀਲ, ਦਾਣਾ ਮੰਡੀ, ਰੇਲਵੇ ਸਟੇਸ਼ਨ ਔਰ ਬੱਸ ਸਟੈਂਡ ਸੜਕ ਦੇ ਇਕ ਹੀ ਪਾਸੇ ਹਨ ਲੇਕਿਨ ਸੜਕ ਦੀ ਹਾਲਤ ਬੜੀ ਹੀ ਭੈੜੀ ਹੈ। ਇਸ ਲਈ ਮੈਂ ਤਾਂ ਇਤਨੀ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਸਥਾਨਕ ਸਰਕਾਰ ਮੰਤਰੀ** (ਸ੍ਰੀ ਸਰਦਾਰੀ ਲਾਲ ਕਪੂਰ): ਚੇਅਰਮੈਨ ਸਾਹਿਬ, ਮੇਰੇ ਮੋਹਤਰਮ ਮੈਂਬਰਾਂ ਨੇ ਜੋ ਆਪਣੇ ਖਿਆਲ ਰੱਖੇ ਹਨ ਮੈਂ ਉਨ੍ਹਾਂ ਲਈ ਉਨ੍ਹਾਂ ਦਾ ਬੜਾ ਧੰਨਵਾਦ ਕਰਦਾ ਹਾਂ। ਉਨ੍ਹਾਂ ਨੇ ਚੰਗੇ ਸੁਝਾਓ ਵੀ ਦਿੱਤੇ ਹਨ ਔਰ ਕਿਸੇ ਗੱਲ

[ਸਥਾਨਕ ਸਰਕਾਰ ਮੰਤਰੀ]

ਵਿਚ ਨੁਕਤਾਚੀਨੀ ਵੀ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਬਿੱਲ ਬੜਾ ਸੋਚ ਸਮਝਕੇ ਲਿਆਂਦਾ ਗਿਆ ਹੈ। ਇਸ ਤੋਂ ਵੱਧ ਚੰਗਾ ਮੈਂ ਸਮਝਦਾ ਹਾਂ ਕਿ ਡੈਮੋਕ੍ਰੇਟਿਕ ਸੈਟ ਅੱਪ ਵਿਚ ਹੋਰ ਕੋਈ ਬਿਲ ਨਹੀਂ ਆ ਸਕਦਾ। (ਥੰਪਿੰਗ) ਪੁਰਾਣੇ ਵਕਤਾਂ ਵਿਚ ਕੀ ਹੁੰਦਾ ਸੀ ਕਿ ਕਿਸੇ ਪ੍ਰੈਜ਼ੀਡੈਂਟ ਨੂੰ ਰੀਮੂਵ ਵੀ ਕਰ ਦਿਓ ਪਰ ਫਿਰ ਵੀ ਉਹ ਲਟਕਦਾ ਰਹਿੰਦਾ ਸੀ, ਉਹ ਆਪਣੀ ਤਾਕਤ ਵਰਤਦਾ ਰਹਿੰਦਾ ਸੀ। ਉਸ ਨੂੰ ਨੋਟਿਸ ਵੀ ਦਿੱਤੇ ਜਾਂਦੇ ਸਨ ਪਰ ਫਿਰ ਵੀ ਉਹ ਕਿਸੇ ਨਾ ਕਿਸੇ ਤਰੀਕੇ ਨਾਲ ਆਪਣੀ ਤਾਕਤ ਵਰਤਕੇ ਆਪਣੇ ਨਾਲ ਹੋਰ ਬੰਦੇ ਸ਼ਾਮਲ ਕਰ ਲੈਂਦਾ ਸੀ ਅਸੀਂ ਹੁਣ ਇਹ ਕੀਤਾ ਹੈ ਕਿ ਜਿਸ ਵੇਲੇ ਵੀ ਉਸ ਨੂੰ ਸਸਪੈਨਸ਼ਨ ਮਿਲ ਜਾਂਦੀ ਹੈ ਉਸ ਵਲੇ ਉਹ ਲੋਕਾਂ ਦੀਆਂ ਨਿਗਾਹਾਂ ਵਿਚੋਂ ਗਿਰ ਜਾਂਦਾ ਹੈ, ਇਸ ਦਾ ਮਤਲਬ ਹੈ ਕਿ ਉਹ ਲੋਕਾਂ ਦਾ ਪ੍ਰਿਆ-ਵਾਦੀ ਨਹੀਂ ਰਿਹਾ। ਜੇਕਰ ਪ੍ਰਿਆ-ਵਾਦੀ ਨਹੀਂ ਰਹਿੰਦਾ ਤਾਂ ਉਸ ਦਾ ਕੋਈ ਹੱਕ ਨਹੀਂ ਹੈ, ਤਾਕਤ ਦਾ ਇਸਤੇਮਾਲ ਕਰਨ ਦਾ। ਪਰ ਬਾਜ਼ੋਕਾਤ ਇਸ ਤਰ੍ਹਾਂ ਦੀ ਕੋਈ ਗੱਲ ਹੋ ਜਾਵੇ ਕਿ ਕਿਸੇ ਦੁਸ਼ਮਣੀ ਕਾਰਨ ਹੀ ਉਸ ਨੂੰ ਸੱਸਪੈਂਡ ਕਰ ਦਿੱਤਾ ਜਾਵੇ ਤਾਂ ਉਸ ਦੀ ਜਿਹੜੀ ਰੀਮੂਵਲ ਹੈ ਉਹ ਆਪਣੇ ਹੱਥ ਵਿਚ ਰੱਖੀ ਹੈ। ਸਸਪੈਨਸ਼ਨ ਉਥੇ ਰੱਖੀ ਹੈ ਲੇਕਿਨ ਰੀਮੂਵਲ ਵੇਲੇ ਮੈਂ ਵੇਖਾਂਗਾ ਕਿ ਕੋਈ ਗਲਤ ਗੱਲ ਤਾਂ ਨਹੀਂ ਹੋ ਰਹੀ, ਫਿਰ ਮੈਂ ਆਪਣੀ ਤਾਕਤ ਵਰਤਾਂਗਾ ਔਰ ਜੋ ਕੁਝ ਠੀਕ ਸਮਝਾਂਗਾ ਉਹ ਕਰਾਂਗਾ। ਡਾਇਰੈਕਟਰ ਉਸ ਨੂੰ ਆਪਣੀ ਮਰਜ਼ੀ ਨਾਲ ਰੀਮੂਵ ਨਹੀਂ ਕਰ ਸਕਦਾ, ਡਾਇਰੈਕਟਰ ਆਪਣੀ ਰਾਏ ਦੇ ਸਕਦਾ ਹੈ, ਆਪਣੀ ਰਾਏ ਦੱਸ ਸਕਦਾ ਹੈ ਲੇਕਿਨ ਜਿਹੜੀ ਰੀਮੂਵਲ ਦੀ ਤਾਕਤ ਹੈ ਉਹ ਮਨਿਸਟਰ ਕੋਲ ਹੈ। ਮੈਂ ਆਪਣੀ ਮਰਜ਼ੀ ਨਾਲ ਸੋਚ ਕੇ ਅਗਰ ਗਲਤ ਪ੍ਰੋਪੋਜ਼ਲ ਹੋਵੇਗੀ ਤਾਂ ਨਹੀਂ ਮੰਨਾਂਗਾ, ਅਗਰ ਸਹੀ ਹੋਵੇਗੀ ਤਾਂ ਮੰਨਾਂਗਾਂ। ਫਿਰ ਕਲਾਸ 'ਸੀ', ਕਲਾਸ 'ਬੀ' ਔਰ ਕਲਾਸ 'ਏ' ਮਿਉਂਸਪਲ ਕਮੇਟੀਆਂ ਬਾਰੇ ਅਰਜ਼ ਕਰ ਦੇਵਾਂ ਕਿ ਜਿਤਨੀਆਂ ਵੀ ਮਿਉਂਸਪਲ ਕਮੇਟੀਆਂ ਬਣੀਆਂ ਹੋਈਆਂ ਹਨ ਉਹ ਪਤਾ ਨਹੀਂ ਹੈ ਹਜ਼ਰਤ ਨੂੰਹ ਦੇ ਵੇਲੇ ਦੀਆਂ ਬਣੀਆਂ ਹੋਈਆਂ ਹਨ। ਆਬਾਦੀ ਦਿਨ ਬ-ਦਿਨ ਵਧਦੀ ਜਾ ਰਹੀ ਹੈ। ਉਨ੍ਹਾਂ ਪਾਸ ਆਮਦਨੀ ਦੇ ਉਤਨੇ ਜ਼ਿਆਦਾ ਜ਼ਰੀਏ ਨਹੀਂ ਹਨ ਕਿ ਉਹ ਸਾਰੇ ਡਿਵੈਲਪਮੈਂਟ ਦੇ ਕੰਮ ਕਰ ਸਕਣ ਔਰ ਸਾਰੇ ਦਾ ਸਾਰਾ ਖਰਚਾ ਮੀਟ ਕਰ ਸਕਣ। ਇਸ ਲਈ ਅਸੀਂ ਉਨ੍ਹਾਂ ਦੀ ਵੀ ਮੱਦਦ ਕਰਦੇ ਹਾਂ। ਪਿਛਲੇ ਤੋਂ ਪਿਛਲੇ ਸਾਲ 50 ਲੱਖ ਰੁਪਿਆ ਦਿੱਤਾ ਸੀ, ਪਿਛਲੇ ਸਾਲ ਇਕ ਕਰੋੜ ਦਿੱਤਾ ਸੀ ਔਰ ਇਸ ਵਾਰੀ ਵੀ ਇਕ ਕਰੋੜ ਰੱਖਿਆ ਹੈ। ਸੋ, ਪੈਸੇ ਵਲੋਂ ਅਸੀਂ ਕਮੀ ਨਹੀਂ ਰਖਦੇ। ਜਿਹੜੀਆਂ 'ਸੀ' ਔਰ 'ਬੀ' ਕਲਾਸ ਕਮੇਟੀਆਂ ਹਨ ਉਨ੍ਹਾਂ ਨੂੰ ਵੀ ਪੈਸੇ ਦੇਣੇ ਹਨ।

ਮੈਂ ਤੀਸਰੀ ਚੀਜ਼ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ ਅਗਰ ਇਨਕ੍ਰੋਚਮੈਂਟਸ ਹੀ ਦੂਰ ਹੋ ਜਾਣ ਔਰ ਉਹ ਜ਼ਮੀਨਾਂ ਸਾਡੇ ਕਬਜ਼ੇ ਵਿਚ ਆ ਜਾਣ ਤਾਂ ਮਿਉਂਸਪਲ ਕਮੇਟੀਆਂ ਨੂੰ ਹੋਰ ਪੈਸੇ ਮੰਗਣ ਦੀ ਲੋੜ ਹੀ ਨਾ ਰਹੇ। ਲੇਕਿਨ ਕਈ ਪੁਲੀਟੀਕਲ ਆਦਮੀ ਹਨ ਜਾਂ ਹੋਰ ਦੂਸਰੇ ਆਦਮੀ ਹਨ ਜਿਹੜੇ ਕਿ ਇਨਕ੍ਰੋਚਮੈਂਟਸ ਕਰਾਉਂਦੇ ਹਨ। ਅਸੀਂ ਉਨ੍ਹਾਂ ਇਨਕ੍ਰੋਚਮੈਂਟਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਮੈਂ ਕਹਿੰਦਾ ਹਾਂ ਕਿ ਅਗਰ ਇਨਕ੍ਰੋਚਮੈਂਟਸ

ਦੂਰ ਹੋ ਜਾਣ ਤਾਂ ਇਕੱਲੇ ਲੁਧਿਆਣੇ ਵਿਚੋਂ ਹੀ ਤਿੰਨ ਕਰੋੜ ਰੁਪਿਆ ਮਿਲ ਸਕਦਾ ਹੈ, ਜਲੰਧਰ ਵਿਚੋਂ ਦੋ ਕਰੋੜ ਲਿਆ ਜਾ ਸਕਦਾ ਹੈ। ਇਸ ਲਈ ਮੈਂ ਐਮ. ਐਲ. ਏਜ਼ ਕੋਲ ਪ੍ਰਾਰਥਨਾ ਕਰਾਂਗਾ ਕਿ ਮਿਹਰਬਾਨੀ ਕਰਕੇ ਇਨਕ੍ਰੋਚਮੈਂਟਸ ਦੂਰ ਕਰਾਉਣ ਵਿਚ ਸਾਡੀ ਮੱਦਦ ਕਰੋ। ਗੁਪਤਾ ਸਾਹਿਬ ਨੇ ਇਕ ਗੱਲ ਹੁਣੇ ਹੀ ਕਹੀ ਸੀ ਕਿ ਉਥੇ ਇਕ ਇਨਕ੍ਰੋਚਮੈਂਟ ਹੋ ਗਈ ਹੈ ਔਰ ਨਾਲ ਹੀ ਕਿਹਾ ਹੈ ਕਿ ਉਹ ਹੁਣ ਦੂਰ ਹੋਣੀ ਮੁਸ਼ਕਲ ਹੋ ਜਾਣੀ ਹੈ। ਆਪ ਹੀ ਇਸ ਤਰ੍ਹਾਂ ਨਾਲ ਕਹੀ ਜਾਣਾ ਕਿ ਉਹ ਇਨਕ੍ਰੋਚਮੈਂਟ ਦੂਰ ਕਰਾਉਣੀ ਮੁਸ਼ਕਲ ਹੋ ਜਾਣੀ ਹੈ, ਮੈਂ ਸਮਝਦਾ ਹਾਂ ਕਿ ਇਹ ਗੱਲ ਨਹੀਂ ਕਹਿਣੀ ਚਾਹੀਦੀ। ਤੁਸੀਂ ਇਹ ਕਹੋ ਕਿ ਅਸੀਂ ਸਰਕਾਰ ਦੀ ਮੱਦਦ ਕਰਾਂਗੇ (ਥੰਪਿੰਗ) ਇਹ ਤਾਂ ਗੱਲ ਚੰਗੀ ਬਣਦੀ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਦਾ ਫੈਸਲਾ ਹੈ ਕਿ ਉਹ ਇਨਕ੍ਰੋਚਮੈਂਟਸ ਦੂਰ ਕਰਾਵੇਗੀ। ਸਰਕਾਰ ਤਕੜੀ ਹੈ, ਤੁਸੀਂ ਸਾਡੀ ਮੱਦਦ ਕਰੋ। ਸਰਕਾਰ ਹੋਰ ਕਿਸ ਵਾਸਤੇ ਹੈ ? ਪਰ ਜੇਕਰ ਪੁਲੀਟੀਕਲ ਆਦਮੀ ਆਪ ਹੀ ਇਨਕ੍ਰੋਚਮੈਂਟ ਕਰਨ ਵਾਲੇ ਦੇ ਉਪਰ ਬੈਠ ਜਾਵੇ ਤਾਂ ਇਨਕ੍ਰੋਚਮੈਂਟ ਕਿਸ ਤਰ੍ਹਾਂ ਦੂਰ ਹੋ ਸਕਦੀ ਹੈ। ਮੈਂ ਇਮਾਨਦਾਰੀ ਨਾਲ ਇਹ ਗੱਲ ਕਹਿੰਦਾ ਹਾਂ ਕਿ ਜਿਤਨੇ ਅਸੀ ਐਮ. ਐਲ. ਏ. ਹਾਂ, ਅਸੀਂ ਲੈਜਿਸਲੇਚਰ ਦੇ ਮੈਂਬਰ ਹਾਂ, ਜਿਨ੍ਹਾਂ ਲੋਕਾਂ ਤੋਂ ਵੋਟਾਂ ਲੈ ਕੇ ਅਸੀਂ ਇਥੇ ਆਏ ਹਾਂ ਉਨ੍ਹਾਂ ਲੋਕਾਂ ਨਾਲ ਧਰੋਹ ਨਾ ਕਰੀਏ। ਜੇਕਰ ਇਨਕ੍ਰੋਚਮੈਂਟ ਕਰਾਂ, ਕਰਾਵਾਂਗੇ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਲੋਕਾਂ ਨਾਲ ਧਰੋਹ ਹੈ ਜਿਨ੍ਹਾਂ ਨੇ ਸਾਡੇ ਵਿਚ ਵਿਸ਼ਵਾਸ ਰੱਖ ਕੇ ਸਾਨੂੰ ਇਥੇ ਭੇਜਿਆ ਹੈ। ਮੈਂ ਤਾਂ ਕਹਿੰਦਾ ਹਾਂ ਕਿ ਅਗਰ ਕਿਸੇ ਦਾ ਭਰਾ ਵੀ ਇਨਕ੍ਰੋਚਮੈਂਟ ਕਰਦਾ ਹੈ ਤਾਂ ਵੀ ਸਾਡਾ ਫਰਜ਼ ਬਣ ਜਾਂਦਾ ਹੈ ਕਿ ਉਸ ਤੋਂ ਵੀ ਉਹ ਥਾਂ ਖਾਲੀ ਕਰਵਾਈਏ। ਇਥੇ ਮੈਂ ਇਕ ਥੋੜ੍ਹੀ ਜਿਹੀ ਗੱਲ ਕਰ ਦੇਵਾਂ ਕਿ ਇਨਕ੍ਰੋਚਮੈਂਟਸ ਮਿਊਂਸਪਲ ਕਮੇਟੀਆਂ ਦੇ ਅੰਦਰਵਾਰ ਦੇ ਇਲਾਕੇ ਵਿਚ ਨਹੀਂ ਹਨ ਬਾਹਰਵਾਰ ਦੇ ਇਲਾਕੇ ਵਿਚ ਹਨ। ਉਹ ਜਗਾਹ ਵੀ ਡਿਵੈਲਪਮੈਂਟ ਸਕੀਮਾਂ ਰਾਹੀ ਖਾਲੀ ਕਰਵਾਈਆਂ ਜਾ ਰਹੀਆਂ ਹਨ ਅਸੀਂ ਅਦਾਲਤਾਂ ਵਿਚੋਂ ਫੈਸਲੇ ਉਨ੍ਹਾਂ ਦੇ ਖਿਲਾਫ ਕਰਵਾ ਲਏ ਹਨ। ਅਸੀ ਚਾਹੁੰਦੇ ਹਾਂ ਕਿ ਮਿਊਂਸਪਲ ਕਮੇਟੀਆਂ ਦੀ ਮੱਦਦ ਕੀਤੀ ਜਾਵੇ ਔਰ ਉਨ੍ਹਾਂ ਦੀ ਸ਼ਕਲ ਬਦਲੀ ਜਾਵੇ। ਆਖਿਰ ਤੁਸੀਂ ਦੋ ਸਾਲ ਪਹਿਲਾਂ ਵੀ ਤਾਂ ਵੇਖਿਆ ਹੋਣਾ ਹੈ, ਕਈਆਂ ਗੱਲਾਂ ਵਿਚ ਹੁਣ ਮਿਊਂਸਪਲ ਕਮੇਟੀਆਂ ਚੰਗੀਆਂ ਹੋਈਆਂ ਹਨ। ਤੁਸੀਂ ਸਿਰਫ ਡਾਰਕ ਪਹਿਲੂ ਹੀ ਨਾ ਵੇਖੋ, ਬਰਾਈਟ ਪਹਿਲੂ ਵੀ ਵੇਖਿਆ ਕਰੋ। ਜਲੰਧਰ ਸ਼ਹਿਰ ਦਾ ਹਾਲ ਵੇਖ ਲਵੋ ਪਹਿਲਾਂ ਕੀ ਸੀ ਔਰ ਹੁਣ ਕੀ ਹੈ। । ਹਰ ਚੌਕ ਇਸ ਵੇਲੇ ਸਜਿਆ ਹੋਇਆ ਹੈ। ਫਿਰ ਅਸੀਂ ਸਲੱਮ ਕਲੀਅਰੈਂਸ ਵਾਸਤੇ ਵੀ ਕੋਸ਼ਿਸ਼ ਕੀਤੀ ਹੈ। 26 ਸਲੱਮਜ਼ ਲੁਧਿਆਣੇ ਵਿਚ ਸਨ ਜਿਨ੍ਹਾਂ ਵਿਚੋਂ ਹੁਣ ਸਿਰਫ 13 ਰਹਿ ਗਏ ਹਨ (ਥੰਪਿੰਗ) ਇਸ ਤਰ੍ਹਾਂ ਹੀ ਅੰਮ੍ਰਿਤਸਰ ਵਿਚ ਸਨ ਔਰ ਜਲੰਧਰ ਵਿਚ 56 ਸਨ ਜਿਨ੍ਹਾਂ ਵਿਚੋਂ 32 ਠੀਕ ਕੀਤੇ ਗਏ ਹਨ। ਇਸ ਲਈ ਸਾਨੂੰ ਬਰਾਈਟ ਪਹਿਲੂ ਵੀ ਲੈਣਾ ਪਵੇਗਾ।

ਕਾਮਰੇਡ ਰਾਜ ਕੁਮਾਰ ਜੀ ਨੇ ਧਾਰੀਵਾਲ ਦੀ ਗੱਲ ਕੀਤੀ ਹੈ। ਮੈਂ ਹੁਣ ਰਾਜ ਕੁਮਾਰ ਜੀ ਨਾਲ ਵੀ ਗੱਲ ਕਰ ਲਵਾਂ। ਮੈਂ ਨਹੀਂ ਕਹਿੰਦਾ ਕਿ ਤੁਸੀਂ

[ਸਥਾਨਕ ਸਰਕਾਰ ਮੰਤਰੀ]

ਸਾਰੀਆਂ ਗੱਲਾਂ ਹੀ ਉਲਟੀਆਂ ਕਹੀਆਂ ਹਨ। ਇਹ ਠੀਕ ਹੈ ਕਿ ਕੁਝ ਗੱਲਾਂ ਨੁਕਤਾਚੀਨੀ ਕਰਨ ਵਾਸਤੇ ਵੀ ਕਹੀਆਂ ਹਨ ਪਰ ਮੈਂ ਜਿਹੜੀਆਂ ਇਨ੍ਹਾਂ ਨੇ ਚੰਗੀਆਂ ਗੱਲਾਂ ਕਹੀਆਂ ਹਨ ਉਨ੍ਹਾਂ ਦਾ ਹੀ ਜਵਾਬ ਦਿੰਦਾ ਹਾਂ। ਧਾਰੀਵਾਲ ਮਿਉਂਸਪਲ ਕਮੇਟੀ ਦੇ ਪ੍ਰਧਾਨ ਦਾ ਕੋਰਟ ਵਿਚ ਕੇਸ ਹੈ, ਉਹ ਜੁਡੀਸ਼ੀਅਲ ਕੇਸ ਹੈ, ਸਾਡੇ ਵੱਸ ਦੀ ਗੱਲ ਨਹੀਂ ਰਹੀ।

**ਕਾਮਰੇਡ ਰਾਜ ਕੁਮਾਰ**: ਮੈਂ ਤਾਂ ਕਹਿੰਦਾ ਹਾਂ ਕਿ ਜਿਸ ਨੇ ਦਫ਼ਤਰ ਵਿਚੋਂ ਅਦਾਲਤ ਵਿਚ ਫਾਈਲ ਲੈ ਕੇ ਜਾਣਾ ਹੁੰਦਾ ਹੈ, ਉਹ ਰਿਕਾਰਡ ਪੇਸ਼ ਨਹੀਂ ਕਰਦਾ ਔਰ ਇਸ ਤਰ੍ਹਾਂ ਤਰੀਕਾਂ ਪਈ ਜਾਂਦੀਆਂ ਹਨ, ਫੈਸਲਾ ਹੀ ਨਹੀ ਹੋ ਰਿਹਾ।

**ਮੰਤਰੀ**: ਕੋਈ ਵੀ ਆਦਮੀ ਐਸਾ ਹੋਵੇ ਜਿਹੜਾ ਇਸ ਤਰ੍ਹਾਂ ਦੀ ਕੋਈ ਗੱਲ ਕਰਦਾ ਹੋਵੇਗਾ, ਅਸੀਂ ਉਸ ਨੂੰ ਸਜ਼ਾ ਦੇਵਾਂਗੇ ; ਜਿਹੜਾ ਕੋਈ ਮੁਲਜ਼ਮ ਦੀ ਮੱਦਦ ਕਰਦਾ ਹੋਵੇਗਾ ਉਸ ਦੇ ਖਿਲਾਫ ਐਕਸ਼ਨ ਲਵਾਂਗੇ, ਤੁਸੀਂ ਸਾਨੂੰ ਲਿਖ ਕੇ ਦਿਓ (ਥੰਪਿੰਗ) ਜਿਤਨੀਆਂ ਦੋਸਤਾਂ ਨੇ ਗੱਲਾਂ ਕਹੀਆਂ ਹਨ ਇਨ੍ਹਾਂ ਵਿਚੋਂ ਕਈ ਦੋਸਤਾਂ ਨੇ ਤਾਂ ਤਾਰੀਫ਼ ਕੀਤੀ ਹੈ ਔਰ ਕਈਆਂ ਨੇ ਸਿਰਫ਼ ਇਕ ਪਹਿਲੂ ਹੀ ਲਿਆ ਹੈ ਔਰ ਉਹ ਵੀ ਡਾਰਕ ਪਹਿਲੂ। ਬਰਾਈਟ ਪਹਿਲੂ ਉਨ੍ਹਾਂ ਨੇ ਨਹੀਂ ਲਿਆ। ਬਰਾਈਟ ਪਹਿਲੂ ਇਹ ਹੈ ਕਿ ਜਿਹੜੇ ਸ਼ਹਿਰਾਂ ਵਿਚ ਪਹਿਲੇ ਦੀਵਾ ਨਹੀਂ ਸੀ ਬਲਦਾ ਉਥੇ ਤਕਰੀਬਨ 75 ਥਾਵਾਂ ਤੇ ਅਸੀਂ ਬਿਜਲੀ ਦੇ ਕੁਨੈਕਸ਼ਨ ਦੇ ਦਿੱਤੇ ਹਨ। ਸੀਵਰੇਜ ਚਾਲੂ ਦਿੱਤਾ ਹੈ। ਸੀਵਰੇਜ ਦੇ ਮੁਤੱਲਕ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਕੰਮ ਵਾਸਤੇ 67 ਕਰੋੜ ਰੁਪਿਆ ਵਰਲਡ ਬੈਂਕ ਤੋਂ ਲਿਆ ਹੈ ਔਰ ਉਹ ਪੈਸਾ ਖਰਚ ਕਰ ਰਹੇ ਹਾਂ।

(ਇਸ ਵੇਲੇ ਕਈ ਮਨਿਸਟਰ ਸਾਹਿਬਾਨ ਆਪਣੀਆਂ ਸੀਟਾਂ ਛੱਡ ਕੇ ਪਿਛਲੀਆਂ ਸੀਟਾਂ ਤੇ ਬੈਠ ਕੇ ਗੱਲਾਂ ਕਰ ਰਹੇ ਸਨ।)

**ਕਾਮਰੇਡ ਰਾਜ ਕੁਮਾਰ**: ਚੇਅਰਮੈਨ ਸਾਹਿਬ, ਜੇ ਕੋਈ ਮੈਂਬਰ ਆਪਣੀ ਸੀਟ ਛੱਡ ਕੇ ਹੋਰ ਸੀਟ ਤੇ ਬੈਠ ਕੇ ਗੱਲਾਂ ਕਰੇ ਤਾਂ ਉਹ ਕਾਨੂੰਨੀ ਤੌਰ ਤੇ ਗਲਤ ਹੈ। ਕੀ ਹੁਣ ਇਹ ਜਿਹੜੇ ਮਨਿਸਟਰ ਸਾਹਿਬਾਨ ਆਪਣੀਆਂ ਸੀਟਾਂ ਛੱਡ ਕੇ ਬੈਠੇ ਹਨ, ਇਹ ਠੀਕ ਹੈ ?

**ਮੰਤਰੀ**: ਜਿਹੜੀਆਂ ਚੀਜ਼ਾਂ ਚੰਗੀਆਂ ਕੀਤੀਆਂ ਹਨ ਉਹ ਤੁਸੀਂ ਸੁਣੋ। ਅਸੀਂ ਤੁਹਾਨੂੰ ਦੱਸਾਂਗੇ ਕਿ ਜਿਥੇ ਸਲੱਮਜ਼ ਸਨ ਉਥੇ ਸੀਵਰੇਜ ਦਾ ਪ੍ਰਬੰਧ ਕੀਤਾ ਹੈ। ਜਿਥੇ ਪੀਣ ਨੂੰ ਗੰਦਾ ਪਾਣੀ ਮਿਲਦਾ ਸੀ ਉਥੇ ਸਾਫ਼ ਪਾਣੀ ਪੀਣ ਦਾ ਪ੍ਰਬੰਧ ਕੀਤਾ ਹੈ। ਐਸੀਆਂ ਜਗ੍ਹਾਂ ਤੇ ਪਾਣੀ ਦੇ ਟਿਊਬਵੈਲਜ਼ ਲਾਏ ਹਨ ਜਿਥੋਂ 50—50 ਹਜ਼ਾਰ ਲੋਕਾਂ ਨੂੰ ਪੀਣ ਲਈ ਸਾਫ਼ ਪਾਣੀ ਮਿਲਿਆ ਹੈ। ਜਿਥੇ ਸੜਕਾਂ ਨਹੀਂ ਸਨ ਉਥੇ ਸੜਕਾਂ ਬਣਾਈਆਂ ਹਨ ਪਰ ਇਸ ਦੇ ਬਾਵਜੂਦ ਵੀ ਮੈਂ ਹਾਲੇ ਸਮਝਦਾ ਹਾਂ ਕਿ ਹਾਲੇ ਬਹੁਤ ਕੰਮ ਕਰਨ ਵਾਲਾ ਹੈ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਤੁਹਾਡੀ ਮਿਹਰਬਾਨੀ ਨਾਲ ਉਥੇ ਵੀ ਸੜਕਾਂ ਬਣਾਵਾਂਗੇ ਪਰ ਤੁਹਾਡੀ ਕੋਆਪਰੇਸ਼ਨ ਦਰਕਰਾਰ ਹੈ।

ਚੇਅਰਮੈਨ ਸਾਹਿਬ, ਮੈਂ ਅਖੀਰ ਵਿਚ ਇਹ ਦੱਸਣਾ ਚਾਹੁੰਦਾ ਹਾਂ ਕਿ ਇਥੇ ਜਿਹੜੀ ਮਿਉਂਸਪਲ ਕਮੇਟੀਆਂ ਦੀ ਗੱਲ ਕੀਤੀ ਗਈ ਹੈ ਕਿ ਇਲੈਕਸ਼ਨ ਕਰਵਾਏ ਜਾਣ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਚਾਇਤ ਸੰਮਤੀਆਂ ਦੇ ਇਲੈਕਸ਼ਨ ਹੋ ਰਹੇ ਹਨ, ਇਨ੍ਹਾਂ ਨੂੰ ਹੋ ਲੈਣ ਦਿਉ ਫਿਰ ਇਹ ਵੀ ਕੰਮ ਸ਼ੁਰੂ ਕਰਾਂਗੇ। ਬਾਕੀ ਮੈਂ ਮਿਉਂਸਪਲ ਕਮੇਟੀਆਂ ਨੂੰ ਤੋੜਨ ਦੇ ਹੱਕ ਵਿਚ ਨਹੀਂ। ਅਸੀਂ ਡੈਮੋਕਰੇਟਿਕ ਸੈਟ ਅੱਪ ਦੇ ਹੱਕ ਵਿਚ ਹਾਂ। ਪਰ ਮੈਂ ਤਾਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਮਿਉਂਸਪਲ ਕਮੇਟੀਆਂ ਵਿਚ ਬੇਈਮਾਨ ਬੰਦੇ ਬੈਠੇ ਹਨ ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਲਾਹ ਦੇਣਾ ਹੈ ਚਾਹੇ ਉਸ ਵਾਸਤੇ 2/3 ਦੀ ਮੈਜਾਰਿਟੀ ਹੋਵੇ ਜਾਂ ਨਾ ਹੋਵੇ। ਜਿਹੜਾ ਬੇਈਮਾਨ ਹੈ, ਜਿਹੜਾ ਲੋਕਾਂ ਨੂੰ ਲੁੱਟਦਾ ਹੈ ਉਸ ਨੂੰ ਅਸੀਂ ਜ਼ਰੂਰ ਬਾਹਰ ਕੱਢ ਦੇਣਾ ਹੈ। ਬਾਕੀ ਜਿਹੜੀ ਤੁਸੀਂ ਡਾਇਰੈਕਟੋਰੇਟ ਦੀ ਗੱਲ ਕਰਦੇ ਹੋ, ਉਸ ਬਾਰੇ ਵੀ ਜੇ ਕੋਈ ਮਾੜੀ ਗੱਲ ਹੋਵੇਗੀ ਤਾਂ ਠੀਕ ਕਰ ਲਵਾਂਗੇ। ਕਿਸੇ ਡਾਇਰੈਕਟਰ ਦਾ ਕਸੂਰ ਹੋਵੇਗਾ ਤਾਂ ਤੁਸੀਂ ਲਿਖ ਕੇ ਭੇਜ ਦੇਵੋ, ਅਸੀਂ ਵੇਖ ਲਵਾਂਗੇ ਔਰ ਉਸ ਨੂੰ ਸਜ਼ਾ ਦੇਵਾਂਗੇ।

ਦੂਸਰੀ ਗੱਲ ਨੋਟੀਫਾਈਡ ਏਰੀਆ ਕਮੇਟੀ ਬਾਰੇ ਕੀਤੀ ਗਈ ਹੈ, ਉਹ ਅਸੀਂ ਹੌਲੀ ਹੌਲੀ ਬਣਾ ਰਹੇ ਹਾਂ। ਜਿਹੜੀ ਭੋਗਪੁਰ ਦੀ ਗੱਲ ਕੀਤੀ ਗਈ ਹੈ ਉਸ ਨੂੰ ਮੈਂ ਟੇਕ ਅੱਪ ਕੀਤਾ ਹੋਇਆ ਹੈ। ਮੇਰੇ ਦਿਮਾਗ ਵਿਚ ਕੋਈ ਵਿਤਕਰੇ ਵਾਲੀ ਗੱਲ ਨਹੀਂ। ਅਗਰ ਕੋਈ ਬਣ ਸਕਦਾ ਹੈ ਤਾਂ ਜ਼ਰੂਰ ਬਣਾਵਾਂਗੇ। ਪਰ ਮੈਂ ਇਤਨੀ ਗਲ ਜ਼ਰੂਰ ਦੱਸ ਦੇਣੀ ਚਾਹੁੰਦਾ ਹਾਂ, ਮੈਂ ਛੁਪਾਉਂਦਾ ਨਹੀਂ ਹਾਂ, ਕਿ ਮੇਰੇ ਕੋਲ ਜਿਹੜਾ ਮਹਿਕਮਾ ਹੈ ਇਹ ਬੜਾ ਕੰਪਲੀਕੇਟਿਡ ਮਹਿਕਮਾ ਹੈ। ਇਸ ਮਹਿਕਮੇ ਵਿਚ ਬੜੀ ਮਿਹਨਤ ਦਰਕਰਾਰ ਹੈ। ਮੈਂ ਆਪ 24 ਘੰਟੇ ਕੰਮ ਕਰਦਾ ਹਾਂ ਔਰ ਕਈ ਵਾਰ ਰਾਤ ਨੂੰ ਇਕ ਇਕ ਵਜੇ ਤਕ ਕੰਮ ਕਰਦਾ ਰਹਿੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਕਿਸੇ ਤਰ੍ਹਾਂ ਸ਼ਹਿਰਾਂ ਦੀ ਹਾਲਤ ਬਦਲ ਜਾਵੇ, ਮਿਉਂਸਪਲ ਕਮੇਟੀਆਂ ਦੀ ਹਾਲਤ ਬਦਲ ਜਾਵੇ। ਮੇਰੇ ਇਸ ਮਹਿਕਮੇ ਦਾ ਜਿਹੜਾ ਸੈਕਟਰੀ ਹੈ ਉਹ ਵੀ ਬੜੀ ਮਿਹਨਤ ਕਰਦੇ ਹਨ, ਬੜੇ ਸਿਆਣੇ ਹਨ ਅਤੇ ਮੈਂ ਉਨ੍ਹਾਂ ਤੇ ਮਾਣ ਕਰਦਾ ਹਾਂ। ਪਰ ਮੈਂ ਇਹ ਗਲ ਫਿਰ ਕਹਿੰਦਾ ਹਾਂ ਕਿ ਜਦੋਂ ਤਕ ਸਾਰੇ ਐਮ. ਐਲ. ਏਜ਼. ਸਾਡੇ ਨਾਲ ਮਿਲ ਕੇ ਨਹੀਂ ਚਲਣਗੇ, ਅਸੀਂ ਕੰਮ ਨਹੀਂ ਕਰ ਸਕਾਂਗੇ। ਸਾਨੂੰ ਕੋਆਪਰੇਸ਼ਨ ਦਿਓ, ਅਸੀਂ ਕੰਮ ਕਰਾਂਗੇ। ਹੁਣ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਤੁਹਾਡੇ ਸਾਰਿਆਂ ਦਾ ਧੰਨਵਾਦ ਕਰਦਾ ਹਾਂ ਔਰ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ bill may be passed.

**Mr. Chairman**: Question is—

That the Punjab Municipal (Amendment) Bill be passed.

*The Motion was carried.*

**Mr. Chairman**: Now the House will consider the Bill Clause by Clause.

**Clause 2**

**Mr. Chairman**: Question is—

That Clause 2 stand part of the Bill.

*The Motion was carried.*

**Clause 3**

**Mr. Chairman**: Question is—

That Clause 3 stand part of the Bill.

*The Motion was carried.*

**Clause 4**

**Mr. Chairman**: Question is—

That Clause 4 stand part of the Bill.

*The Motion was carried.*

**Clause 1**

**Mr. Chairman**: Question is—

That Clause 1 stand part of the Bill.

*The Motion was carried.*

*Title*

**Mr. Chairman**: Question is—

That Title be the Title of the Bill.

*The Motion was carried.*

**Local Government Minister** (Shri Sardari Lal Kapur): Sir, I beg to move—

That the Punjab Municipal (Amendment) Bill be passed.

**Mr. Chairman**: Motion moved—

That the Punjab Municipal (Amendment) Bill be passed.

**Mr. Chairman**: Question is—

That the Punjab Municipal (Amendment) Bill be passed.

*The Motion was carried.*

---

## DISCUSSION ON THE 6TH ANNUAL REPORT OF THE PUNJAB STATE TUBEWELL CORPORATION FOR THE YEAR 1976-77

**Comrade Raj Kumar**: Sir, I beg to move—

That the 6th Annual Report of the Punjab State Tubewell Corporation for the year 1976-77, which was laid on the Table of the House on the 15th September, 1982, be discussed.

**ਸ੍ਰੀ ਸਭਾਪਤੀ** : ਕਾਮਰੇਡ ਰਾਜ ਕੁਮਾਰ ਜੀ, ਤੁਸੀਂ ਪਹਿਲੇ ਬੋਲੋ, ਤੁਸੀਂ ਮੂਵਰ ਹੋ ।

**ਕਾਮਰੇਡ ਰਾਜ ਕੁਮਾਰ** : ਚੇਅਰਮੈਨ ਸਾਹਿਬ, ਮੈਂ ਆਖਿਰ ਵਿਚ ਬੋਲਾਂਗਾ ਤਾਕਿ ਜਿਹੜੀ ਗੱਲ ਰਹਿ ਜਾਵੇਗੀ ਉਸ ਨੂੰ ਟੇਕ ਅੱਪ ਕਰ ਸਕਾਂ ।

**Mr. Chairman**: Motion moved—

That the 6th Annual Report of the Punjab State Tubewell Corporation for the year 1976-77, which was laid on the Table of the House on the 15th September, 1982, be discussed.

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.) : ਚੇਅਰਮੈਨ ਸਾਹਿਬ, ਪੰਜਾਬ ਸਟੇਟ ਟਿਊਬਵੈੱਲ ਕਾਰਪਰੇਸ਼ਨ ਦੀ ਰਿਪੋਰਟ 15 ਸਤੰਬਰ ਨੂੰ ਹਾਊਸ ਵਿਚ ਪੇਸ਼ ਹੋਈ ਮੈਂ ਉਸ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਇਹ ਕਾਰਪੋਰੇਸ਼ਨ 1970 ਵਿਚ ਸਥਾਪਤ ਹੋਈ ਸੀ ਔਰ ਇਸ ਦਾ ਮਕਸਦ ਸਿਰਫ ਇਹ ਸੀ ਕਿ ਜ਼ਮੀਨਾਂ ਦੇ ਅੰਦਰੋਂ ਪਾਣੀ ਦੇ ਜ਼ਖੀਰੇ ਨੂੰ ਕੱਢਿਆ ਜਾਵੇ । ਜਿਸ ਕਰਕੇ ਇਹ ਕਾਰਪੋਰੇਸ਼ਨ ਹੋਂਦ ਵਿਚ ਆਈ ਸੀ । ਇਸ ਤੋਂ ਬਾਦ 1970–71 ਵਿਚ ਇਹ ਕਹਿੰਦੇ ਹਨ ਕਿ ਸਾਡੇ ਕੋਲ ਪੈਸਾ ਨਹੀਂ ਸੀ ਜਿਸ ਕਰਕੇ ਕੋਈ ਕੰਮ ਨਹੀਂ ਕਰ ਸਕੇ । 1971–72 ਵਿਚ ਇਨ੍ਹਾਂ ਨੇ ਸਿਰਫ 20 ਟਿਊਬਵੈੱਲਾਂ ਨੂੰ ਲਗਾਇਆ, 85 ਟਿਊਬਵੈੱਲਾਂ ਦਾ ਵਿਕਾਸ ਕੀਤਾ, ਇਸ ਵਿਚ ਸੁਧਾਰ ਲਿਆਂਦਾ ਅਤੇ 6 ਪੰਪ ਬਣਾ ਕੇ ਲਗਾਏ ਗਏ । 1972–73 ਵਿਚ ਪੁਰਾਣੀ ਸਕੀਮ ਤੇ ਜ਼ਿਆਦਾ ਧਿਆਨ ਦਿੱਤਾ ਗਿਆ । ਇਨ੍ਹਾਂ ਨੇ ਇਸ ਸਾਲ ਕੋਈ ਨਵਾਂ ਕੰਮ ਨਹੀਂ ਕੀਤਾ । 1973–74 ਵਿਚ ਵੀ ਇਨ੍ਹਾਂ ਨੇ ਰਿਪੋਰਟ ਦੇ ਮੁਤਾਬਿਕ ਕੋਈ ਕੰਮ ਨਹੀਂ ਕੀਤਾ । ਇਸੇ ਤਰ੍ਹਾਂ 1974–75 ਵਿਚ ਵੀ ਇਨ੍ਹਾਂ ਨੇ ਕੋਈ ਕੰਮ ਸ਼ੁ ਨਹੀਂ ਕੀਤਾ । ਇਸ ਤੋਂ ਅਗਲੇ 2 ਸਾਲਾਂ ਵਿਚ ਇਨ੍ਹਾਂ ਨੇ ਖਾਲੇ ਪੱਕੇ ਕਰਨ ਦਾ ਕੰਮ ਕੀਤਾ ਹੈ । ਇਸ ਰਿਪੋਰਟ ਤੋਂ ਪਤਾ ਲਗਦਾ ਹੈ ਕਿ ਇਸ ਕਾਰਪੋਰੇਸ਼ਨ ਨੇ ਪਿਛਲੇ 7–8 ਸਾਲਾਂ ਵਿਚ ਕੋਈ ਖ਼ਾਸ ਕੰਮ ਲੋਕਾਂ ਦੀ ਭਲਾਈ ਲਈ ਨਹੀਂ ਕੀਤਾ ਅਤੇ ਨਾ ਹੀ ਸਟੇਟ ਦੀ ਖਾਤਰ ਕੁਝ ਕੀਤਾ ਹੈ ਬਲਕਿ ਸਟੇਟ ਤੇ ਬੋਝ ਬਣੀ ਰਹੀ । ਇਨ੍ਹਾਂ ਨੇ ਆਪਣਾ ਖਰਚ ਕਾਫ਼ੀ ਸ਼ੁ ਕੀਤਾ ਹੈ । ਮਸ਼ੀਨਰੀ ਜਿਹੜੀ ਇਨ੍ਹਾਂ ਨੇ ਖਰੀਦੀ ਸੀ, ਜਿਸ

[ਮਾਸਟਰ ਚੰਦ ਸਿੰਘ]

ਦੀ ਕੀਮਤ 27,312 ਰੁਪਏ ਹੈ, ਉਹ ਵਰਤੀ ਕਿਧਰੇ ਨਹੀਂ ਗਈ। ਗੱਡੀਆਂ ਦਾ ਖਰਚਾ ਇਕ ਲੱਖ ਤੋਂ ਜ਼ਿਆਦਾ ਸ਼ੋ ਕੀਤਾ ਹੈ। ਇਸ ਕਾਰਪੋਰੇਸ਼ਨ ਵਿਚ ਲਾਪਰਵਾਹੀ ਬਹੁਤ ਵੇਖੀ ਗਈ ਹੈ। ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਸਾਡਾ ਸਾਮਾਨ ਕਿਥੇ ਪਿਆ ਹੋਇਆ ਹੈ। ਇਹ ਮੰਨਦੇ ਹਨ ਕਿ ਸਾਨੂੰ ਪਤਾ ਨਹੀਂ ਲਗਦਾ ਕਿ ਸਾਡੇ ਪੁਰਜ਼ੇ ਕਿਥੇ ਕਿਥੇ ਪਏ ਹੁੰਦੇ ਹਨ। ਕੱਚਾ ਮਾਲ ਥਾਂ ਥਾਂ ਤੇ ਪਿਆ ਹੁੰਦਾ ਹੈ। ਜਿਹੜੇ ਵਜ਼ੀਰ ਸਾਹਿਬ ਇਸ ਕਾਰਪੋਰੇਸ਼ਨ ਦੇ ਇਨਚਾਰਜ ਹਨ ਕੀ ਇਹ ਗੱਲ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਸ ਕਾਰਪੋਰੇਸ਼ਨ ਵਿਚ ਸਰਕਾਰ ਨੂੰ ਘਾਟਾ ਹੀ ਪਿਆ ਹੈ ਅਤੇ ਫਜ਼ੂਲ ਖਰਚੀਆਂ ਕਰਦੇ ਰਹੇ ਹਨ। ਇਨ੍ਹਾਂ ਨੇ ਰੈਂਟ ਤੇ 1.95 ਲੱਖ ਰੁਪਿਆ ਖ਼ਰਚ ਕੀਤਾ ਹੈ ਇਸੇ ਤਰ੍ਹਾਂ ਡਾਕਟਰੀ ਖ਼ਰਚੇ ਤੇ ਵੀ ਕਾਫ਼ੀ ਖ਼ਰਚਾ ਸ਼ੋ ਕੀਤਾ ਹੈ, ਇਸੇ ਤਰ੍ਹਾਂ ਜੀਪਾਂ ਅਤੇ ਕਾਰਾਂ ਤੇ ਵੀ ਕਾਫ਼ੀ ਖ਼ਰਚਾ ਸ਼ੋ ਕੀਤਾ ਗਿਆ ਹੈ। ਇਸ ਦਾ ਖ਼ਰਚ ਤਕਰੀਬਨ 1.28 ਕਰੋੜ ਰੁਪਿਆ ਬਣਦਾ ਹੈ। ਇਸ ਨੇ ਬੜੀਆਂ ਬੇਕਾਇਦਗੀਆਂ ਕੀਤੀਆਂ ਹਨ। ਇਨ੍ਹਾਂ ਨੇ ਸਿਰਫ਼ ਸੰਗਰੂਰ ਜ਼ਿਲ੍ਹੇ ਵਿਚ ਹੀ ਖਾਲੇ ਪੱਕੇ ਕਰਨ ਦਾ ਕੰਮ ਕੀਤਾ ਹੈ ਪਰ ਜਿਹੜਾ ਇਨ੍ਹਾਂ ਖਾਲਾਂ ਤੇ ਸੀਮਿੰਟ ਲਗਾਇਆ ਗਿਆ ਹੈ ਉਸਦੇ ਵਿਚ ਬੜੀ ਘਪਲੇਬਾਜ਼ੀ ਹੋਈ ਹੈ; ਕੱਚੀਆਂ ਇੱਟਾਂ ਲਗਾਈਆਂ ਹੋਈਆਂ ਹਨ ਔਰ ਇਹ ਖਾਲਾਂ ਟੁੱਟ ਰਹੀਆਂ ਹਨ ਪਰ ਇਨ੍ਹਾਂ ਦੀ ਮੁਰੰਮਤ ਕੋਈ ਨਹੀਂ ਕਰ ਰਿਹਾ ਹੈ ਜਿਸ ਕਰਕੇ ਲੋਕਾਂ ਨੂੰ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਨ੍ਹਾਂ ਖਾਲਿਆਂ ਨੂੰ ਬਣਾਉਣ ਦਾ ਖ਼ਰਚਾ ਕਾਰਪੋਰੇਸ਼ਨ ਦਾ ਜ਼ਿਆਦਾ ਹੈ ਜਦ ਕਿ ਮਹਿਕਮੇ ਦਾ ਖਰਚਾ ਘੱਟ ਹੁੰਦਾ ਹੈ। ਇਸੇ ਤਰ੍ਹਾਂ ਇਨ੍ਹਾਂ ਦੇ ਪਾਣੀ ਦਾ ਰੇਟ ਵੀ ਜ਼ਿਆਦਾ ਹੈ ਜਿਹੜਾ ਇਹ ਕਿਸ਼ਾਨਾਂ ਨੂੰ ਸਪਲਾਈ ਕਰਦੇ ਹਨ। ਇਨ੍ਹਾਂ ਦਾ ਰੇਟ 54 ਪੈਸੇ ਹੈ ਜਦ ਕਿ ਇਰੀਗੇਸ਼ਨ ਮਹਿਕਮਾ ਨਹਿਰੀ ਪਾਣੀ 34 ਪੈਸੇ ਦੇ ਹਿਸਾਬ ਨਾਲ ਸਪਲਾਈ ਕਰਦਾ ਹੈ। ਇਤਨਾ ਵੱਡਾ ਫਰਕ ਕਿਉਂ ਹੈ ? ਇਸ ਦਾ ਕੀ ਕਾਰਨ ਹੈ ? ਇਨ੍ਹਾਂ ਦੇ ਰੇਟ ਵਿਚ ਤਾਲਮੇਲ ਹੋਣਾ ਚਾਹੀਦਾ ਹੈ। ਪਿਛੇ ਜਦੋਂ ਸੇਮ ਪੈ ਗਈ ਸੀ ਤਾਂ ਖਾਲਾਂ ਤੇ ਪਾਣੀ ਦੀ ਥੁੜ੍ਹ ਹੋ ਗਈ ਸੀ। ਇਨ੍ਹਾਂ ਨੇ ਖਾਲਾਂ ਨੂੰ ਪੱਕਾ ਕਰਕੇ 20% ਪਾਣੀ ਦੀ ਬੱਚਤ ਕੀਤੀ ਹੈ ਅਤੇ ਇਸ ਪਾਣੀ ਨਾਲ ਆਬਪਾਸ਼ੀ ਕੀਤੀ ਜਾ ਸਕਦੀ ਹੈ ਜਿਸ ਤੋਂ ਸਰਕਾਰ ਨੂੰ ਆਮਦਨੀ ਹੋ ਸਕਦੀ ਹੈ। ਸਾਡੇ ਮਾਲਵੇ ਰਿਜਨ ਵਿਚ 1959 ਦੇ ਸਮੇਂ ਖਾਲਾਂ ਨੂੰ ਪੱਕਾ ਕੀਤਾ ਗਿਆ ਸੀ। ਉਥੇ ਪਾਣੀ ਘੱਟ ਆਉਂਦਾ ਹੈ। ਭਾਵੇਂ ਇਹ ਏਰੀਆ ਚੌਧਰੀ ਕਾਂਸ਼ੀ ਰਾਮ ਦਾ ਹੋਵੇ, ਚਾਹੇ ਮੇਰਾ ਸ਼ੇਰਪੁਰ ਦਾ ਹਲਕਾ ਹੋਵੇ, ਪਾਣੀ ਇਕੋ ਮਿਕਦਾਰ ਵਿਚ ਮਿਲਣਾ ਚਾਹੀਦਾ ਹੈ ਅਤੇ ਪਾਣੀ ਦੀ ਕਮੀ ਨੂੰ ਦੂਰ ਕਰਨਾ ਚਾਹੀਦਾ ਹੈ। ਮੈਂ ਇਸ ਸਬੰਧ ਵਿਚ ਸੀ. ਐਮ. ਸਾਹਿਬ ਨੂੰ ਕੱਲ੍ਹ ਹੀ ਮਿਲਿਆ ਸੀ। ਉਨ੍ਹਾਂ ਨੇ ਇਕ ਸਕੀਮ ਬਣਾਈ ਹੈ। ਤਹਿਸੀਲ ਮਲੇਰਕੋਟਲਾ ਵਿਚ ਪਾਣੀ ਬਹੁਤ ਥੱਲੇ ਚਲਾ ਗਿਆ ਹੈ। ਉਥੇ ਟਿਊਬਵੈਲ ਲਗਾਏ ਜਾਣਗੇ ਅਤੇ ਇਸੇ ਸਕੀਮ ਰਾਹੀਂ 3 ਡਿਸਟਰੀਬਿਊਟਰੀਆਂ ਰਾਹੀਂ ਪਾਣੀ ਦਿੱਤਾ ਜਾਵੇਗਾ। ਮੇਰਾ ਹਲਕਾ ਵੀ ਇਸ ਦੇ ਨਾਲ ਲਗਦਾ ਹੈ ਇਥੇ ਪਾਣੀ 40 ਫੁਟ ਥਲੇ ਚਲਾ ਗਿਆ ਹੈ। ਇਸ ਵਿਚੋਂ ਕਈ ਸੱਪ ਨਿਕਲਦੇ ਹਨ। ਕਈ ਮੌਤਾਂ ਹੋ ਚੁੱਕੀਆਂ ਹਨ ਅਤੇ ਕਈ ਸ਼ਿਕਾਇਤਾਂ ਮੇਰੇ ਨੋਟਿਸ ਵਿਚ ਆ ਚੁੱਕੀਆਂ ਹਨ। ਇਸ ਲਈ ਮਹਿਕਮਾ ਖੁਦ ਡੂੰਘੇ ਟਿਊਬਵੈਲ ਲਗਾ ਕੇ ਇਸ ਸਕੀਮ ਨੂੰ ਸਿਰੇ ਚਾੜ੍ਹੇ ਤਾਕਿ ਪਾਣੀ ਦਾ ਇੰਤਜ਼ਾਮ ਹੋ ਸਕੇ। ਪਿਛਲੇ ਅਕਤੂਬਰ ਵਿਚ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਖਾਲਾਂ ਪੱਕੇ ਕਰਨ ਦਾ ਖਰਚਾ ਕਿਸਾਨਾਂ ਤੋਂ ਲਿਆ

ਜਾਵੇਗਾ । ਇਹ ਖਰਚਾ ਸਰਕਾਰ ਨੂੰ ਖੁਦ ਬਰਦਾਸ਼ਤ ਕਰਨਾ ਚਾਹੀਦਾ ਹੈ । ਪੰਜਾਬ ਵਿਚ ਪਹਿਲੇ ਹੀ ਅੱਤਵਾਦੀਆਂ ਨੇ ਮਾਹੌਲ ਖ਼ਰਾਬ ਕੀਤਾ ਹੋਇਆ ਹੈ ਔਰ ਇਸ ਮਾਹੌਲ ਤੋਂ ਬਚਣ ਲਈ ਸਰਕਾਰ ਕਿਸਾਨਾਂ ਦੀ ਮੱਦਦ ਕਰੇ ਅਤੇ ਖਾਲੇ ਪੱਕੇ ਕਰਨ ਦਾ ਖਰਚਾ ਸਰਕਾਰ ਖੁਦ ਦੇਵੇ ।

ਮੈਂ, ਚੇਅਰਮੈਨ ਸਾਹਿਬ, ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਆਪਣਾ ਇਹ ਫੈਸਲਾ ਬੰਦ ਕਰੋ ਤਾਕਿ ਅੱਤਵਾਦੀ ਤਾਕਤਾਂ ਦਾ ਮੁਕਾਬਲਾ ਕਰ ਸਕੋ ਨਹੀਂ ਤਾਂ ਇਨ੍ਹਾਂ ਤਾਂਕਤਾਂ ਨੂੰ ਸ਼ਹਿ ਮਿਲੇਗੀ । ਟਿਊਬਵੈਲਾਂ ਦੀ ਬੁਰੀ ਹਾਲਤ ਹੈ । ਸਿਰਫ਼ 15% ਟਿਊਬਵੈਲ ਕੰਮ ਕਰਦੇ ਹਨ । ਟਿਊਬਵੈਲ ਕਈ ਬਹੁਤ ਲੰਮੇਂ ਸਮੇਂ ਤੋਂ ਖ਼ਰਾਬ ਪਏ ਹਨ । ਇਨ੍ਹਾਂ ਨੂੰ ਕੋਈ ਚੈਕ ਨਹੀਂ ਕਰਦਾ । ਜ਼ਿਲ੍ਹਾ ਹੁਸ਼ਿਆਰਪੁਰ ਵਿਚ ਇਸ ਤਰ੍ਹਾਂ ਦੀ ਹਾਲਤ ਹੈ । ਉਥੇ ਵੀ ਟਿਊਬਵੈਲਾਂ ਦਾ ਕੋਈ ਪ੍ਰਬੰਧ ਨਹੀਂ ਹੈ । ਉਥੇ ਟਿਊਬਵੈਲ ਜਿਹੜੇ ਲਗੇ ਹੋਏ ਹਨ, ਉਹ ਸਾਰੇ ਨਕਾਰਾ ਪਏ ਹਨ । ਉਨ੍ਹਾਂ ਦਾ ਕਿਸੇ ਨੇ ਕੋਈ ਇੰਤਜ਼ਾਮ ਨਹੀਂ ਕੀਤਾ । ਕਿਸਾਨਾਂ ਨੂੰ ਬਿਜਲੀ ਬੋਰਡ ਵਲੋਂ ਬਿਲ ਸਪਲਾਈ ਨਹੀਂ ਕੀਤੇ ਗਏ । ਲੋਕ, ਚੇਅਰਮੈਨ ਸਾਹਿਬ, ਹੈਰਾਨ ਹੁੰਦੇ ਹਨ, ਉਨ੍ਹਾਂ ਦਾ ਕੋਈ ਪ੍ਰਬੰਧ ਕਰੋ । ਕਿਸਾਨ ਦਾ ਜੇਕਰ ਟਿਊਬਵੈਲ ਖਰਾਬ ਹੋ ਜਾਵੇ ਤਾਂ ਕਿਸਾਨ ਫ਼ਸਲ ਨੂੰ ਪਾਣੀ ਨਹੀਂ ਦੇ ਸਕਦਾ । ਕਿਸਾਨ ਹਿੰਦੁਸਤਾਨ ਵਿਚ ਪੈਦਾਵਾਰ ਕਿਤਨੀ ਕਰਦਾ ਹੈ, ਚੇਅਰਮੈਨ ਸਾਹਿਬ, ਜੇਕਰ ਫਸਲ ਨੂੰ ਪਾਣੀ ਨਾ ਮਿਲੇ ਤਾਂ ਕਿਸਾਨ ਦੀ ਕੀ ਹਾਲਤ ਹੋਵੇਗੀ ਇਸ ਵੱਲ ਪੰਜਾਬ ਸਰਕਾਰ ਨੂੰ ਤੁਰਤ ਧਿਆਨ ਦੇਣ ਦੀ ਲੋੜ ਹੈ ।

ਕੰਡੀ ਏਰੀਏ ਵਿਚ ਪਿਛੇ ਨਹਿਰ ਕਢਣ ਦੀ ਸਕੀਮ ਬਣਾਈ ਸੀ ਜਿਹੜੀ ਕਿ ਅਜੇ ਤਕ ਕੰਪਲੀਟ ਨਹੀਂ ਹੋਈ । ਟਿਊਬਵੈਲ ਲਗਾਉਣੇ ਵੀ ਸਰਕਾਰ ਨੇ ਬੰਦ ਕਰ ਦਿਤੇ ਹਨ । ਪੰਜਾਬ ਸਰਕਾਰ ਜਾਂ ਤਾਂ ਨਹਿਰ ਨੂੰ ਕੰਪਲੀਟ ਕਰਾਵੇ ਜਾਂ ਫਿਰ ਟਿਊਬਵੈਲਾਂ ਦਾ ਇੰਤਜ਼ਾਮ ਕੀਤਾ ਜਾਵੇ । ਕਾਰਪੋਰੇਸ਼ਨ ਲੋਕਾਂ ਦਾ ਬਹੁਤ ਨੁਕਸਾਨ ਕਰ ਰਹੀ ਹੈ । ਇਸ ਨਾਲ ਸਾਡੇ ਮੁਲਕ ਦਾ ਬਹੁਤ ਨੁਕਸਾਨ ਹੋ ਰਿਹਾ ਹੈ, ਸਾਡੇ ਸੂਬੇ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ । ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ ਵਿਚ ਖਰਚਾ ਬਹੁਤ ਹੋ ਰਿਹਾ ਹੈ । ਉਥੇ ਅਫਸਰਾਂ ਦਾ ਖਰਚਾ ਬਹੁਤ ਹੋ ਰਿਹਾ ਹੈ ਅਤੇ ਛੋਟੇ ਮੁਲਾਜ਼ਮਾਂ ਦਾ ਖਰਚਾ ਘੱਟ । ਇਸ ਸਬੰਧੀ ਕਾਲ ਅਟੈਨਸ਼ਨ ਮੋਸ਼ਨ ਵੀ ਆਈ ਸੀ ਕਿ ਕਾਰਪੋਰੇਸ਼ਨ ਨੇ 2,000 ਬੰਦਿਆਂ ਨੂੰ ਨੋਟਿਸ ਭੇਜਿਆ ਹੈ । ਕਾਰਪੋਰੇਸ਼ਨ ਗ਼ਰੀਬ ਮੁਲਾਜ਼ਮਾਂ ਦੀ ਰਾਖੀ ਨਹੀਂ ਕਰ ਸਕਦੀ । ਮਨਿਸਟਰ ਸਾਹਿਬ ਨੇ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦਿੰਦੇ ਹੋਏ ਕਿਹਾ ਸੀ ਕਿ ਅਸੀਂ ਉਨ੍ਹਾਂ ਨੂੰ ਐਬਜ਼ਾਰਬ ਕਰਾਂਗੇ। ਜਿਨ੍ਹਾਂ ਦੀ ਸਰਵਿਸ 13 ਤੋਂ 25 ਸਾਲ ਤਕ ਹੋ ਗਈ ਹੈ, ਉਨ੍ਹਾਂ ਨੂੰ ਪੱਕਾ ਕਰੋ । 10 ਸਾਲ ਦੇ ਜਿਹੜੇ ਵਰਕਚਾਰਜ ਹੁੰਦੇ ਹਨ, ਉਨ੍ਹਾਂ ਨੂੰ ਕਨਫਰਮ ਕੀਤਾ ਜਾਂਦਾ ਹੈ । ਪਰ ਵਰਕਚਾਰਜ ਨੂੰ ਕਨਫਰਮ ਨਹੀਂ ਕੀਤਾ ਗਿਆ । 25–25 ਸਾਲ ਦੇ ਵਰਕਚਾਰਜ ਕੰਮ ਕਰ ਰਹੇ ਹਨ ਪਰ ਉਨ੍ਹਾਂ ਨੂੰ ਕਨਫਰਮ ਨਹੀਂ ਕੀਤਾ ਜਾ ਰਿਹਾ । ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦੀ ਬੁਰੀ ਹਾਲਤ ਹੈ । ਗ਼ਰੀਬ ਲੋਕਾਂ ਨੂੰ ਉਨ੍ਹਾਂ ਦੇ ਵੱਸ ਨਾ

[ਮਾਸਟਰ ਚੰਦ ਸਿੰਘ]

ਪਾਓ । ਚੇਅਰਮੈਨ ਸਾਹਿਬ, ਕਾਰਪੋਰੇਸ਼ਨ ਦੇ ਅਦਾਰੇ ਵਿਚ ਸੁਧਾਰ ਲਿਆਉਣ ਦੀ ਲੋੜ ਹੈ । ਜੇਕਰ ਇਹੀ ਹਾਲ ਰਿਹਾ ਤਾਂ ਕਾਰਪੋਰੇਸ਼ਨ ਘਾਟੇ ਵਿਚ ਜਾਵੇਗੀ । ਇਸ ਕਾਰਪੋਰੇਸ਼ਨ ਦਾ ਕੋਈ ਫਾਇਦਾ ਨਹੀਂ ਹੋਵੇਗਾ । ਚੇਅਰਮੈਨ ਸਾਹਿਬ, ਕਾਰਪੋਰੇਸ਼ਨ ਦੇ ਖਰਚੇ ਤੇ ਕੰਟ੍ਰੋਲ ਕਰੋ । ਇਸ ਮਹਿਕਮੇ ਦੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਮੁਲਾਜ਼ਮਾਂ ਨੂੰ ਕਾਰਪੋਰੇਸ਼ਨ ਵਿਚ ਦੇਕੇ ਉਨ੍ਹਾਂ ਗਰੀਬਾਂ ਦਾ ਗਲਾ ਨਾ ਘੋਟੋ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਅੰਤ ਵਿਚ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਵਿਚ ਸੁਧਾਰ ਲਿਆਓ ।

ਕਾਮਰੇਡ ਸੱਘੜ ਸਿੰਘ (ਨਿਹਾਲ ਸਿੰਘ ਵਾਲਾ, ਐਸ. ਸੀ.) : ਚੇਅਰਮੈਨ ਸਾਹਿਬ., ਖਾਲੇ ਪੱਕੇ ਕਰਨ ਦਾ ਕੰਮ ਸ਼ੁਰੂ ਹੋਇਆ ਹੈ । ਟਿਊਬਵੈੱਲ ਕਾਰਪੋਰੇਸ਼ਨ ਜਿਹੜੀ ਬਣੀ ਹੈ ਇਸ ਸਬੰਧੀ ਮੇਰੇ ਸਾਥੀਆਂ ਨੇ ਵੀ ਦੱਸਿਆ ਹੈ । ਚੇਅਰਮੈਨ ਸਾਹਿਬ, ਕੁਲ 300 ਟਿਊਬਵੈੱਲ ਲਗਣੇ ਸੀ ਪਰ 224 ਟਿਊਬਵੈੱਲ ਲਗੇ ਹਨ । ਡੇਰਾਬੱਸੀ ਵਿਚ 30 ਟਿਊਬਵੈੱਲ ਲਗਣੇ ਸਨ ਪਰ 18 ਟਿਊਬਵੈੱਲ ਲਗੇ ਹਨ । ਬਲਾਚੌਰ ਵਿਚ 30 ਟਿਊਬਵੈੱਲ ਲਗਣੇ ਸਨ ਪਰ 20 ਟਿਊਬਵੈੱਲ ਲਗੇ ਹਨ । ਚੇਅਰਮੈਨ ਸਾਹਿਬ. ਸਰੋਹ ਵਿਚ 35 ਟਿਊਬਵੈੱਲ ਲਗਣੇ ਸੀ ਪਰ 20 ਟਿਊਬਵੈੱਲ ਲਗੇ ਹਨ । ਬਾਜਾਖਾਨਾ ਵਿਚ 47 ਟਿਊਬਵੈੱਲ ਲਗਣੇ ਸੀ ਪਰ 23 ਟਿਊਬਵੈੱਲ ਲਗੇ ਹਨ । ਇਹ ਬੜੀ ਲੰਬੀ ਚੌੜੀ ਲਿਸਟ ਹੈ । ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਉਤਨੇ ਟਿਊਬਵੈੱਲ ਲਗੇ ਨਹੀਂ ਹਨ ਜਿਤਨੇ ਲਗਣੇ ਚਾਹੀਦੇ ਸਨ । ਕੁਲ 224 ਟਿਊਬਵੈੱਲ ਲਗੇ ਹਨ । ਇਨ੍ਹਾਂ ਵਿਚੋਂ ਕਿਤਨੇ ਖੜੇ ਹਨ ਅਤੇ ਕਿਤਨੇ ਚਲਦੇ ਹਨ । ਇਸ ਬਾਰੇ ਮਨਿਸਟਰ ਸਾਹਿਬ ਜਵਾਬ ਦਿੰਦੇ ਹੋਏ ਦਸਣਗੇ । ਮੈਨੂੰ ਉਮੀਦ ਹੈ ਕਿ ਜਿਹੜੀ ਰਿਪੋਰਟ ਪੜ੍ਹੀ ਹੈ, ਉਸ ਵਿਚ ਅੰਕੜੇ ਦੱਸਦੇ ਹਨ ਕਿ ਇਹ ਬੜੀ ਚੰਗੀ ਸਕੀਮ ਹੈ ਪਰ ਇਸ ਦਾ ਅਸਰ ਠੀਕ ਨਹੀਂ ਹੋਇਆ । ਬਹੁਤ ਜਗ੍ਹਾ ਤੇ ਟਿਊਬਵੈੱਲਾਂ ਦੀ ਖੁਦਾਈ ਨਹੀਂ ਹੋਈ ਅਤੇ ਟਿਊਬਵੈੱਲ ਲਗਣੇ ਅਧੂਰੇ ਪਏ ਹਨ । ਜਿਥੇ ਚੇਅਰਮੈਨ ਸਾਹਿਬ, ਖੁਦਾਈ ਅਧੂਰੀ ਛੱਡੀ ਗਈ ਹੈ, ਉਹ ਖੁਦਾਈ ਪੂਰੀ ਕਰਨੀ ਚਾਹੀਦੀ ਹੈ । ਇਸ ਵਿਚ ਕਿਤਨੇ ਟਿਊਬਵੈੱਲ ਬੰਦ ਪਏ ਹਨ ਅਤੇ ਕਿਤਨੇ ਚਲਦੇ ਹਨ । ਉਨ੍ਹਾਂ ਸਾਰੇ ਟਿਊਬਵੈੱਲਾਂ ਤੇ ਕਿਤਨਾ ਖਰਚਾ ਹੋਇਆ ਹੈ, ਉਹ ਸਾਰੇ ਖਰਚੇ ਅੱਡ ਅੱਡ ਹੈਡ ਵਿਚ ਹੋਣੇ ਚਾਹੀਦੇ ਹਨ । ਇਸ ਦਾ ਕੁਝ ਪਤਾ ਨਹੀਂ ਲਗਦਾ । ਚੇਅਰਮੈਨ ਸਾਹਿਬ, ਮਨਿਸਟਰ ਸਾਹਿਬ, ਇਸ ਦੀ ਪੜਤਾਲ ਕਰਨ ਕਿਉਂਕਿ ਖਰਚੇ ਅੱਡ ਅੱਡ ਹੈਡ ਵਿਚ ਨਹੀਂ ਦਿਖਾਏ ਗਏ ਹਨ । ਕੁਲ 300 ਟਿਊਬਵੈੱਲ ਲਗਣੇ ਸਨ ਪਰ ਉਨ੍ਹਾਂ ਵਿਚੋਂ ਸਿਰਫ 224 ਲਗੇ ਹਨ ਅਤੇ ਇਹ ਵੀ ਹਾਲੇ ਸਾਰੇ ਚਾਲੂ ਨਹੀਂ ਹੋਏ । ਇਸ ਤਰ੍ਹਾਂ ਹੀ ਜੋ ਕੁਝ ਹੁਣੇ ਹੀ ਸਾਡੇ ਸਾਥੀ ਨੇ ਦੱਸਿਆ ਹੈ ਕਿ ਜੋ ਕਿਸਾਨਾਂ ਨੂੰ ਰਾਹਤ ਦੇਣੀ ਸੀ ਟਿਊਬਵੈੱਲ ਲਗਾ ਕੇ, ਪਾਣੀ ਇਨ੍ਹਾਂ ਨੂੰ ਵਧ ਦੇਣਾ ਸੀ ਉਨੀ ਸੇਵਾ ਕਿਸਾਨਾਂ ਦੀ ਨਹੀਂ ਹੋ ਸਕੀ । ਕਾਰਪੋਰੇਸ਼ਨ ਦੱਸਦੀ ਹੈ ਕਿ 52 ਪੈਸੇ ਯੂਨਿਟ ਜਿਹੜੀ ਬਿਜਲੀ ਟਿਊਬਵੈੱਲਾਂ ਨੂੰ ਦਿੱਤੀ ਜਾਂਦੀ ਹੈ ਉਸ ਦੇ ਮੁਕਾਬਲੇ ਟਿਊਬਵੈੱਲ ਸਰਕਲ 34 ਪੈਸੇ ਯੂਨਿਟ ਬਿਜਲੀ ਦਿੰਦਾ ਹੈ । ਇਹ ਰਲਾ ਮਿਲਾ ਕੇ 75 ਪੈਸੇ ਪਰ ਯੂਨਿਟ ਕਰਨ ਲਗੇ ਹਨ । ਵਜ਼ੀਰ ਸਾਹਿਬ ਇਸ ਬਾਰੇ ਮਿਹਰਬਾਨੀ ਕਰਨ ਔਰ ਇਹ ਰੇਟ ਨੂੰ ਵਧਾਉਣਾ ਨਹੀਂ ਚਾਹੀਦਾ ਅਤੇ ਇਸ ਨੂੰ ਘਟਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਸ ਤਰ੍ਹਾਂ ਕਰਨ ਨਾਲ ਸਰਕਾਰ ਵਲੋਂ ਕਿਸਾਨ ਦੀ ਪੈਦਾਵਾਰ ਕਰਨ ਵਿਚ ਯੋਗ ਹਿੱਸਾ ਹੋਏਗਾ । ਕਿਸਾਨਾਂ ਨੂੰ ਬਿਜਲੀ ਸਸਤੀ ਮਿਲ ਸਕੇਗੀ ।

ਇਹ ਐਨੀ ਮਹਿੰਗੀ ਨਾ ਹੋ ਜਾਵੇ ਜੋ ਕਿ ਮੇਰੇ ਇਲਮ ਵਿਚ ਹੈ ਕਿ ਇਹ 75 ਪੈਸੇ ਪਰ ਯੂਨਿਟ ਕਰਨ ਲਗੇ ਹਨ। ਕਿਸਾਨ ਨੂੰ ਪੂਰਾ ਪਾਣੀ ਨਹੀਂ ਮਿਲ ਰਿਹਾ। ਜੋ ਫੀਲਡ ਵਿਚ ਮੁਲਾਜ਼ਮ ਹਨ ਉਨ੍ਹਾਂ ਨੂੰ ਕਢਿਆ ਜਾ ਰਿਹਾ ਹੈ। ਨੋਟਿਸਿਜ਼ ਉਨ੍ਹਾਂ ਨੂੰ ਦਿੱਤੇ ਜਾ ਰਹੇ ਹਨ ਅਤੇ ਕਹਿੰਦੇ ਇਹ ਹਨ ਕਿ ਉਨ੍ਹਾਂ ਦਾ ਮਹਿਕਮਾ ਬਦਲਣ ਲਗੇ ਹਾਂ। ਇਸ ਗੱਲ ਤੋਂ ਡਰਦੇ ਮਾਰੇ ਉਹ ਹੜਤਾਲ ਕਰੀ ਬੈਠੇ ਹਨ। ਉਨ੍ਹਾਂ ਨੂੰ ਡਰ ਹੈ ਕਿ ਕਿਤੇ ਉਨ੍ਹਾਂ ਦੀ ਛਾਂਟੀ ਨਾ ਕਰ ਦਿੱਤੀ ਜਾਏ। ਉਨ੍ਹਾਂ ਦੀ 20-20, 25-25 ਸਾਲਾਂ ਦੀ ਸਰਵਿਸ ਹੈ ਔਰ ਦਸ ਸਾਲ ਤੋਂ ਕਿਸੇ ਦੀ ਵੀ ਸਰਵਿਸ ਘੱਟ ਨਹੀਂ ਹੈ। ਇਸ ਲਈ ਉਨ੍ਹਾਂ ਤੇ ਰਹਿਮ ਕਰਨਾ ਚਾਹੀਦਾ ਹੈ। ਪਹਿਲਾਂ ਤਾਂ ਛਾਂਟੀ ਕਰਕੇ ਉਨ੍ਹਾਂ ਨੂੰ ਹੜਤਾਲਾਂ ਵਾਲੇ ਪਾਸੇ ਇਹ ਆਪ ਪਾਉਂਦੇ ਹਨ ਔਰ ਫਿਰ ਬਾਅਦ ਵਿਚ ਕਹਿੰਦੇ ਹਨ ਕਿ ਹੜਤਾਲਾਂ ਤੁਸੀਂ ਕਰਾਉਂਦੇ ਹੋ। ਅਸੀਂ ਹੜਤਾਲਾਂ ਨਹੀਂ ਕਰਾਉਂਦੇ। ਜਦੋਂ ਤੁਸੀਂ ਕਿਸੇ ਨੂੰ ਨੌਕਰੀ ਤੋਂ ਕਢੋਗੇ ਤਾਂ ਫਿਰ ਉਸ ਨੇ ਹੜਤਾਲ ਹੀ ਕਰਨੀ ਹੈ, ਹੋਰ ਕੀ ਕਰਨਾ ਹੈ। 100 ਦੇ ਕਰੀਬ ਕਲਾਸ IV ਕੁੜੀਆਂ ਮੁੰਡਿਆਂ ਨੂੰ ਵੀ ਕਢਣ ਵਾਸਤੇ ਨੋਟਿਸਿਜ਼ ਦੇ ਦਿੱਤੇ ਗਏ ਹਨ। ਇਨ੍ਹਾਂ ਵਿਚੋਂ ਕੋਈ ਵੀ ਅਜਿਹਾ ਨਹੀਂ ਹੈ ਜਿਸ ਦੀ ਸਰਵਿਸ ਦਸ ਸਾਲਾਂ ਤੋਂ ਘੱਟ ਹੋਵੇ। ਇਹ ਵੀ ਉਨ੍ਹਾਂ ਨਾਲ ਭੁੱਖ ਹੜਤਾਲ ਤੇ ਬੈਠੇ ਹਨ। ਇਸ ਵਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਅਤੇ ਮਹੌਲ ਨੂੰ ਚੰਗਾ ਅਤੇ ਸੁਚੱਜਾ ਬਣਾਉਣ ਵੱਲ ਤੁਰਨਾ ਚਾਹੀਦਾ ਹੈ।

ਹੁਣ ਮੈਂ ਪੱਕੇ ਖਾਲੇ ਬਣਾਉਣ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਪੱਕੇ ਖਾਲੇ ਕਰਨ ਦੀ ਸਕੀਮ ਚੰਗੀ ਸੀ। ਇਹ 1975 ਦੇ ਅਖੀਰ ਵਿਚ ਸ਼ੁਰੂ ਕੀਤੀ ਗਈ ਸੀ। ਪਰ ਖਾਲੇ ਪੱਕੇ ਕਰਨ ਬਾਰੇ ਸਰਕਾਰ ਨੇ ਪਹਿਲਾਂ ਤਾਂ ਧਿਆਨ ਨਹੀਂ ਦਿੱਤਾ ਔਰ ਜਿਥੇ ਖਾਲੇ ਪੱਕੇ ਕੀਤੇ ਗਏ ਹਨ ਉਹ ਢਹਿ ਗਏ ਹਨ। ਮੈਂ ਇਨ੍ਹਾਂ ਬਾਰੇ ਨਾਂ ਲੈਕੇ ਵੀ ਦੱਸ ਸਕਦਾ ਹਾਂ। ਕਿਸਾਨਾਂ ਦੇ ਹਿੱਤਾਂ ਵਲ ਸਰਕਾਰ ਨੂੰ ਦੇਖਣਾ ਚਾਹੀਦਾ ਸੀ। ਪਰ ਜੇਕਰ ਇਸ ਲਈ ਵਾਘੇ ਵਿਚ ਸੀਮਿੰਟ ਦੀ ਲੋੜ ਹੈ ਤਾਂ ਸੀਮਿੰਟ ਜੈਤੋ ਮਿਲ ਰਿਹਾ ਹੁੰਦਾ ਹੈ ਔਰ ਜੇਕਰ ਸੂਆ ਜੈਤੋਂ ਬਣਨਾ ਹੈ ਤਾਂ ਸੀਮਿੰਟ ਨਿਹਾਲ ਸਿੰਘ ਵਾਲਾ ਮਿਲ ਰਿਹਾ ਹੁੰਦਾ ਹੈ। ਖਾਲੇ ਕਿਤੇ ਬਣਨੇ ਹੁੰਦੇ ਹਨ ਔਰ ਸੀਮਿੰਟ ਕਿਤੇ ਹੋਰ ਚਲਾ ਜਾਂਦਾ ਹੈ। ਇਹ ਆਪ ਦੇਖ ਲੈਣ ਜਿਥੇ ਪੱਕੇ ਖਾਲੇ ਬਣੇ ਵੀ ਹਨ ਉਹ ਟੁੱਟ ਗਏ ਹਨ। ਖਾਲੇ ਤਕਰੀਬਨ 50% ਟੁੱਟ ਗਏ ਹਨ। ਇਹ ਜੋ ਖਾਲੇ ਪੱਕੇ ਕਰਨ ਵਾਲੇ ਹਨ ਇਹ ਕੀ ਕਰਦੇ ਹਨ? ਸੌ ਜਾਂ ਸਵਾ ਸੌ ਰੁਪਿਆ ਖਰਚ ਆਉਂਦਾ ਹੈ ਨੱਕਾ ਪੱਕਾ ਕਰਨ ਬਾਰੇ। ਪਹਿਲਾਂ ਖਾਲਾ ਪੱਕਾ ਕਰਾਉਣ ਵਾਲਿਆਂ ਨੂੰ 300 ਰੁਪਿਆ ਜਮ੍ਹਾਂ ਕਰਾਉਣਾ ਪੈਂਦਾ ਹੈ ਅਤੇ ਇਹ ਰਕਮ ਜਮ੍ਹਾਂ ਕਰਾਉਣ ਉਪਰੰਤ ਉਹ ਫਿਰ ਭਾਲਦੇ ਹਨ ਕਿ ਕੁਝ ਹੋਰ ਮਿਲੇ। ਸਾਡੇ ਕਾਮਰੇਡ ਬੂਟਾ ਸਿੰਘ, ਐਮ. ਐਲ. ਏ., ਬੈਠੇ ਹਨ, ਇਨ੍ਹਾਂ ਨੇ ਇਸ ਕੰਮ ਲਈ 300 ਰੁਪਿਆ ਜਮ੍ਹਾਂ ਕਰਾ ਦਿੱਤਾ ਹੈ ਪਰ ਇਨ੍ਹਾਂ ਦਾ ਖਾਲਾ ਅਜੇ ਤਕ ਪੱਕਾ ਨਹੀਂ ਹੋਇਆ। ਜੇਕਰ ਇਨ੍ਹਾਂ ਦਾ ਕੰਮ ਨਹੀਂ ਹੁੰਦਾ ਹੈ ਤਾਂ ਫਿਰ ਆਮ ਆਦਮੀ ਦਾ ਤੁਸੀਂ ਆਪ ਸੋਚ ਸਕਦੇ ਹੋ ਕਿ ਉਸ ਦਾ ਕੀ ਹਾਲ ਹੁੰਦਾ ਹੋਵੇਗਾ।

**ਸ੍ਰੀ ਸਭਾਪਤੀ** : ਵਾਈਂਡ ਅਪ ਕਰੋ ਜੀ।

**ਕਾਮਰੇਡ ਸੱਘੜ ਸਿੰਘ** : ਮਿਹਰਬਾਨੀ ਕਰੋ, ਮੈਂ ਤਾਂ 20 ਮਿੰਟ ਬੋਲਣਾ ਹੈ । ਜੇਕਰ ਸਰਕਾਰ ਕਿਸਾਨਾਂ ਲਈ ਚੰਗਾ ਕੰਮ ਕਰੇਗੀ ਤਾਂ ਅਸੀਂ ਵੀ ਉਸ ਨੂੰ ਚੰਗਾ ਕੰਮ ਕਹਾਂਗੇ । ਹੁਣ ਸਰਕਾਰ ਕਹਿਣ ਲਗੀ ਹੈ ਕਿ 1 ਕਿੱਲੇ ਤੋਂ 5 ਕਿਲੇ ਤਕ 50% ਛੋਟ ਦਿਆਂਗੇ ਅਤੇ 5 ਕਿੱਲੇ ਤੋਂ 10 ਕਿੱਲੇ ਤਕ 25% ਛੋਟ ਦਿਆਂਗੇ ਅਤੇ ਬਾਕੀਆਂ ਤੋਂ ਸਾਰਾ ਵਸੂਲ ਕਰ ਲਓ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਜਿੰਨੀ ਪੈਦਾਵਾਰ ਕਰਕੇ ਸਰਕਾਰ ਦਾ ਘਰ ਭਰਦਾ ਹੈ ਇਸ ਨੂੰ ਵੇਖਦੇ ਹੋਏ ਸਰਕਾਰ ਨੂੰ ਇਨ੍ਹਾਂ ਦੇ ਪੱਕੇ ਖਾਲੇ ਕਰਨ ਦਾ ਕੰਮ ਆਪ ਕਰਨਾ ਚਾਹੀਦਾ ਹੈ ਅਤੇ ਇਹ ਕਿਸਾਨਾਂ ਤੇ ਬੋਝ ਨਹੀਂ ਪਾਉਣਾ ਚਾਹੀਦਾ ।

**ਸ਼੍ਰੀ ਰਾਮ ਸਵਰੂਪ ਬਾਗੀ** : ਆਨ ਏ ਪੁਆਇੰਟ ਆਫ ਆਰਡਰ । ਚੇਅਰਮੈਨ ਸਾਹਿਬ, ਤੁਸੀਂ ਬੈਠੇ ਬੜੇ ਸੋਹਣੇ ਲਗ ਰਹੇ ਹੋ । ਕੀ ਇਸ ਖੁਸ਼ੀ ਵਿਚ ਤੁਸੀਂ ਕੱਲ ਨੂੰ ਪਾਰਟੀ ਦਿਉਗੇ ?

**ਕਾਮਰੇਡ ਸੱਘੜ ਸਿੰਘ** : ਮੈਂ ਮੰਗ ਕਰਦਾ ਹਾਂ ਕਿ ਨਾ 25% ਦੀ ਛੋਟ ਦੀ ਲੋੜ ਹੈ ਔਰ ਨਾ ਹੀ 50% ਛੋਟ ਦੀ ਲੋੜ ਹੈ ਬਲਕਿ ਮੈਂ ਆਪਣੀ ਪਾਰਟੀ ਵਲੋਂ ਮੰਗ ਕਰਦਾ ਹਾਂ ਕਿ ਜਿਹੜੇ ਪੱਕੇ ਖਾਲੇ ਕਰਨ ਦਾ ਖਰਚ ਹੈ ਉਹ ਸਾਰਾ ਸਰਕਾਰ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ ।

ਇੰਡਸਟਰੀ ਲਗਾਉਣ ਵਾਸਤੇ ਸਰਕਾਰ ਥੋੜ੍ਹੇ ਸੂਦ ਤੇ ਕਰਜ਼ਾ ਦਿੰਦੀ ਹੈ । ਇਸੇ ਤਰ੍ਹਾਂ ਹੀ ਕਿਸਾਨਾਂ ਨੂੰ ਵੀ ਥੋੜ੍ਹੇ ਸੂਦ ਤੇ ਕਰਜ਼ਾ ਦੇਣਾ ਚਾਹੀਦਾ ਹੈ ਤਾਕਿ ਉਹ ਵੀ ਟਰੈਕਟਰ ਆਦਿ ਖਰੀਦ ਸਕਣ । ਕਿਸਾਨਾਂ ਨਾਲ ਇਹ ਵਿਤਕਰਾ ਨਹੀਂ ਕਰਨਾ ਚਾਹੀਦਾ । 4/- ਰੁਪਏ ਸੈਂਕੜੇ ਦੇ ਹਿਸਾਬ ਨਾਲ ਕਰਜ਼ਾ ਇੰਡਸਟਰੀ ਵਾਲਿਆਂ ਨੂੰ ਦਿੱਤਾ ਜਾਂਦਾ ਹੈ ਜਦ ਕਿ ਕਿਸਾਨਾਂ ਨੂੰ 12 ਰੁਪਏ ਤੋਂ 18 ਰੁਪਏ ਸੈਂਕੜਾ ਦੇ ਹਿਸਾਬ ਨਾਲ ਕਰਜ਼ਾ ਮਿਲਦਾ ਹੈ ਅਤੇ ਇਹ ਵੀ ਇਨ੍ਹਾਂ ਨੂੰ ਵੇਲੇ ਸਿਰ ਨਹੀਂ ਮਿਲਦਾ । ਇਸ ਤਰ੍ਹਾਂ ਕਰਕੇ ਕਿਸਾਨਾਂ ਤੇ ਦੁਗਣਾ ਤਿਗਣਾ ਬੋਝ ਪਾਇਆ ਗਿਆ ਹੈ । ਜੇਕਰ ਕਿਸਾਨਾਂ ਤੋਂ ਕਪਾਹ, ਨਰਮਾ, ਝੋਨਾ ਅਤੇ ਕਣਕ ਆਦਿ ਪੈਦਾ ਕਰਾਉਣੀ ਹੈ ਤਾਂ ਇਨ੍ਹਾਂ ਨੂੰ ਥੋੜ੍ਹੇ ਸੂਦ ਤੇ ਕਰਜ਼ੇ ਦਿੱਤੇ ਜਾਣੇ ਚਾਹੀਦੇ ਹਨ ਅਤੇ ਇਸ ਦੀ ਵਸੂਲੀ ਵੀ ਉਸ ਹਿਸਾਬ ਨਾਲ ਹੋਣੀ ਚਾਹੀਦੀ ਹੈ ਜਿਸ ਹਿਸਾਬ ਨਾਲ ਇੰਡਸਟਰੀ ਵਾਲਿਆਂ ਤੋਂ ਕੀਤੀ ਜਾਂਦੀ ਹੈ ।

6.51 P.M. (ਇਸ ਵੇਲੇ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇਕਰ ਕਿਸਾਨਾਂ ਦੀਆਂ ਖਾਲਾਂ ਪੱਕੀਆਂ ਹੋਣਗੀਆਂ ਤਾਂ ਇਸ ਨਾਲ ਸਰਕਾਰ ਨੂੰ ਕੋਈ ਘਾਟਾ ਨਹੀਂ ਪੈਣਾ ਬਲਕਿ ਇਸ ਨਾਲ ਕਿਸਾਨ ਅਨਾਜ ਵੱਧ ਪੈਦਾ ਕਰੇਗਾ । ਜਿੰਨਾ ਸੈਂਟਰ ਦੀ ਸਰਕਾਰ ਪੰਜਾਬ ਸਰਕਾਰ ਨੂੰ ਕਹਿੰਦੀ ਹੈ ਕਿ ਐਨਾ ਨਰਮਾ, ਕਪਾਹ, ਕਣਕ ਔਰ ਝੋਨਾ ਦਿੱਤਾ ਜਾਏ ਉਨਾਂ ਹੀ ਪੰਜਾਬ ਦਾ ਕਿਸਾਨ ਪੈਦਾ ਕਰਕੇ ਦਿੰਦਾ ਹੈ । ਕਿਸਾਨ ਕਿੰਨੀ ਮਿਹਨਤ ਕਰਕੇ ਦਿਨ ਰਾਤ ਲਗਾ ਕੇ ਫਸਲ ਪੈਦਾ ਕਰਦਾ ਹੈ, ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਔਰ ਜਿਸ ਹਿਸਾਬ ਨਾਲ

ਇੰਡਸਟਰੀ ਵਾਲਿਆਂ ਨੂੰ ਸੂਦ ਤੇ ਕਰਜ਼ਾ ਦਿੱਤਾ ਜਾਂਦਾ ਹੈ ਉਸ ਹਿਸਾਬ ਨਾਲ ਹੀ ਕਿਸਾਨ ਨੂੰ ਵੀ ਕਰਜ਼ਾ ਦੇਣਾ ਚਾਹੀਦਾ ਹੈ ਔਰ ਉਸ ਤੋਂ ਵਸੂਲੀ ਵੀ ਉਸੇ ਹਿਸਾਬ ਨਾਲ ਕਰਨੀ ਚਾਹੀਦੀ ਹੈ । ਪੰਜਾਬ ਦਾ ਕਿਸਾਨ ਤੁਹਾਡੇ ਨਾਲ ਮੋਢੇ ਨਾਲ ਮੋਢਾ ਲਗਾਕੇ ਪੈਦਾਵਾਰ ਕਰਦਾ ਹੈ, ਇਸ ਵਲ ਧਿਆਨ ਦੇਣਾ ਚਾਹੀਦਾ ਹੈ ।

ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ) : ਡਿਪਟੀ ਸਪੀਕਰ ਸਾਹਿਬ, ਮੈਂ ਟਿਊਬਵੈਲ ਕਾਰਪੋਰੇਸ਼ਨ ਦੇ ਮੁਤੱਲਕ ਜਿਸ ਦਾ ਜ਼ਿਕਰ ਅੱਗੇ ਵੀ ਹੋਇਆ ਹੈ ਕਿ ਇਹ ਘਾਟੇ ਵਿੱਚ ਜਾ ਰਹੀ ਹੈ, ਉਸ ਦੇ ਸੁਧਾਰ ਵਾਸਤੇ ਦੋ ਕੁ ਗੱਲਾਂ ਦੱਸਣੀਆਂ ਚਾਹੁੰਦਾ ਹਾਂ । ਇਸ ਤੇ ਸਰਕਾਰ ਦਾ ਰੁਪਿਆ ਵੀ ਕਾਫੀ ਲਗਦਾ ਹੈ ਅਤੇ ਇਸ ਦਾ ਪਰਪਜ਼ ਜ਼ਿਮੀਂਦਾਰਾਂ ਦੀ ਮਦਦ ਕਰਨਾ ਹੈ, ਟਿਊਬਵੈਲ ਲਗਾਉਣਾ ਹੈ ਅਤੇ ਜਿਥੇ ਪਾਣੀ ਅਵੇਲੇਬਲ ਨਹੀਂ, ਉਥੇ ਉਚੇਚਾ ਪ੍ਰਬੰਧ ਕਰਾਉਣਾ ਹੈ । ਪਰ ਜਿਸ ਤਰੀਕੇ ਨਾਲ ਇਸ ਦੀ ਮੈਨੇਜਮੈਂਟ ਹੋਈ ਹੈ, ਮੈਂ ਇਨ੍ਹਾਂ ਦੇ ਰਿਕਾਰਡ ਵਿਚੋਂ ਹੀ ਗੱਲ ਕਰਾਂਗਾ, ਜਿਹੜੀ ਇਨ੍ਹਾਂ ਨੇ ਰਿਪੋਰਟ ਅੱਜ ਸਦਨ ਵਿੱਚ ਪੇਸ਼ ਕੀਤੀ ਹੈ, ਇਕ ਤਾਂ ਇਹ ਇਨ੍ਹਾਂ ਨੇ 15-9-1982 ਨੂੰ ਕੋਈ 6 ਸਾਲ ਬਾਅਦ ਦਿੱਤੀ ਹੈ । ਪਰ ਕੰਪਨੀ ਐਕਟ ਦੇ ਮੁਤਾਬਿਕ ਇਹ 9 ਮਹੀਨੇ ਦੇ ਅੰਦਰ ਅੰਦਰ ਪੇਸ਼ ਹੋਣੀ ਚਾਹੀਦੀ ਸੀ ਅਤੇ ਸਾਡੇ ਕੋਲ ਜ਼ਿਆਦਾ ਤੋਂ ਜ਼ਿਆਦਾ 2 ਸਾਲ ਦੇ ਅੰਦਰ ਅੰਦਰ ਆ ਜਾਣੀ ਚਾਹੀਦੀ ਸੀ । ਇਨ੍ਹਾਂ ਦੇ ਡਾਇਰੈਕਟਰਜ਼ ਵੀ ਜਿਹੜੇ ਹਨ, ਉਹ ਵੀ ਹਾਈਲੀ ਕੁਆਲੀਫਾਈਡ ਸੈਕਰੇਟਰੀਜ਼ ਹਨ ਜਾਂ ਆਈ. ਏ. ਐਸ. ਅਫ਼ਸਰ ਹਨ, ਜਿਨ੍ਹਾਂ ਦੇ ਨਾਵਾਂ ਦੀ ਲਿਸਟ ਵੀ ਰਿਪੋਰਟ ਵਿੱਚ ਲੱਗੀ ਹੋਈ ਹੈ । ਇਨ੍ਹਾਂ ਨੇ ਦੱਸਿਆ ਹੈ ਕਿ ਇਸ ਸਾਲ ਬੈਲੈਂਸ ਸ਼ੀਟ ਵਿੱਚ ਵੀ 16 ਕਰੋੜ 75 ਲੱਖ ਰੁਪਿਆ ਵਰਕਿੰਗ ਕੈਪੀਟਲ ਹੈ, 4 ਕਰੋੜ ਦੇ ਸ਼ੇਅਰ ਹਨ ਅਤੇ 12 ਕਰੋੜ ਦਾ ਕਰਜ਼ਾ ਹੈ, ਜਿਸ ਦੀ ਸਰਕਾਰ ਨੇ ਇਸ ਪੇਮੈਂਟ ਦੀ ਗਾਰੰਟੀ ਵੀ ਦਿੱਤੀ ਹੈ । ਮੇਰੀ ਬੇਨਤੀ ਹੈ ਕਿ ਇਸ ਸਬੰਧੀ ਆਡੀਟਰਜ਼ ਨੇ ਰਿਪੋਰਟ ਦਿੱਤੀ ਹੈ ਅਤੇ ਉਸ ਰਿਪੋਰਟ ਬਾਰੇ ਵੋਹਰਾ ਭਾਟੀਆ ਐਂਡ ਕੰਪਨੀ, ਦਿੱਲੀ ਨੇ ਲਿਖਿਆ ਹੈ :

"2. (a) Inter Division Transfer of Stock/Balances has not been reconciled (quantitative and value as well) there was a net difference of Rs. 1,62,901.77 which has been shown in current assets of Schedule 'G' of the Balance Sheet.

(c) Proper centralised accounts have not been maintained by the Corporation. An amount of Rs. 2,93,369.00 has been deposited with the Regional Provident Fund Commissioner, Chandigarh against credit balance of Rs. 96,423.40. The reconciliation of individual accounts has not been made.

(d) The Log Book of Tubewells which were shown in operation during the year have not been made available to us for verification.

(f) The percentage of Tubewells bores abandoned both at the drilling stage and development stage during 1972-73, 1973-74, 1974-75, 1975-76 and 1976-77 in Dera Bassi, Balachaur, Ropar, Kharar and Sialba Mairi Blocks were in excess of the provisions in the sanctioned Project reports. In our opinion, the value of the work done as on 31st March, 1977 is over-stated to that extent.

[Shri Om Parkash Gupta]

(g) The accounts of Drilling/development expenditure has not been kept tubewell-wise. Thus it was not possible for us to verify whether actual expenditure incurred, material consumed on each tubewell conformed to the project requirements."

On pages 13 and 14, it is further written :—

"1. The Corporation has not maintained proper record showing full particulars including quantitative details and situation of fixed assets. These assets have not been physically verified by the management. Hence discrepancies if any have not been dealt with in the books of accounts.

10. In our opinion reasonable records have not been maintained by the Corporation for the sale and disposal of scrap. The Corporation operation do not result in realisation of by-product."

(*Interruption*)

ਇਹ ਮੇਰੇ ਸਾਥੀ ਬੜੇ ਕਾਹਲੇ ਹਨ । ਮੈਂ ਤਾਂ ਇਸ ਕਾਰਪੋਰੇਸ਼ਨ ਦੇ ਸੁਧਾਰ ਬਾਰੇ ਗੱਲ ਕਰ ਰਿਹਾ ਹਾਂ । ਮੈਂ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਮੈਂ ਜ਼ਿਕਰ ਕੀਤਾ ਸੀ ਕਿ ਕਾਰਪੋਰੇਸ਼ਨ ਵਿਚ ਆਈ. ਏ. ਐਸ. ਅਤੇ ਪੀ. ਸੀ. ਐਸ. ਆਫੀਸਰਜ਼ ਹਨ, ਉਨ੍ਹਾਂ ਕੋਲ ਬੜੀਆਂ ਡਿਊਟੀਆਂ ਹਨ, ਬੜੀਆਂ ਜ਼ਿੰਮੇਵਾਰੀਆਂ ਹਨ । ਮੈਨੂੰ ਇਹਨ੍ਹਾਂ ਦੀ ਨੀਅਤ ਤੇ ਵੀ ਕੋਈ ਸ਼ੱਕ ਨਹੀਂ ਹੈ । ਮੈਂ ਸੁਝਾਓ ਦੇਂਦਾ ਹਾਂ ਕਿ ਸਰਕਾਰ ਇਸ ਕਾਰਪੋਰੇਸ਼ਨ ਤੇ ਲਗਾਉਂਦੀ ਹੈ ਤਾਂ ਇਸ ਦੇ ਕਾਰਿਆ-ਕਰਤਾਵਾਂ ਦੀ ਜ਼ਿੰਮੇਂਵਾਰੀ ਵੀ ਬੜੀ ਵੱਡੀ ਹੈ । ਇਨ੍ਹਾਂ ਕਾਰਪੋਰੇਸ਼ਨਾਂ ਨੂੰ ਚੈਕ ਕਰਨ ਵਾਸਤੇ, ਕੰਟਰੋਲ ਕਰਨ ਵਾਸਤੇ ਜਿਹੜੇ ਇਸ ਟਰੇਡ ਦੇ ਐਕਸਪਰਟ ਹਨ ਔਰ ਜਿਹੜੇ ਇਸ ਵਿੱਚ ਪਬਲਿਕ ਦੇ ਨੁਮਾਇੰਦੇ ਨਾਮਜ਼ਦ ਕੀਤੇ ਗਏ ਹਨ, ਉਨ੍ਹਾਂ ਦੇ ਮੁਤੱਲਕ ਮੇਰੀ ਇਤਲਾਹ ਦੇ ਮੁਤਾਬਿਕ ਇਹ ਤਜਰਬਾ ਹੈ ਕਿ ਇਨ੍ਹਾਂ ਨਾਲ ਮੈਨੇਜਿੰਗ ਡਾਇਰੈਕਟਰਜ਼ ਕੋਆਪਰੇਟ ਨਹੀਂ ਕਰਦੇ । ਉਨ੍ਹਾਂ ਤੋਂ ਸਲਾਹ ਲੈਣ ਵਿਚ ਉਹ ਆਪਣੀ ਇੰਸਲਟ ਸਮਝਦੇ ਹਨ । ਚੇਅਰਮੈਨ ਪਬਲਿਕ-ਮੈਨ ਹੀ ਹੋਣੇ ਚਾਹੀਦੇ ਹਨ, ਤਾਂ ਕੰਮ ਵੀ ਜ਼ਿਆਦਾ ਚਲੇਗਾ ਅਤੇ ਐਫੀਸ਼ੈਂਸੀ ਵੀ ਵਧੇਗੀ ਅਤੇ ਜਿਹੜਾ ਪੈਸਾ ਕਈ ਜਗ੍ਹਾ ਤੇ ਜ਼ਾਇਆ ਹੁੰਦਾ ਹੈ ਉਹ ਵੀ ਬਚੇਗਾ । ਇਹ ਮੇਰੀ ਇਤਲਾਹ ਹੈ ਕਿ ਉਥੇ ਮੁਲਾਜ਼ਮਾਂ ਨੂੰ ਬਗੈਰ ਕਿਸੇ ਇੰਟਰੈਸਟ ਤੋਂ ਲੋਨ ਵੀ ਦਿੱਤੇ ਗਏ ਹਨ ਅਤੇ ਇਹ ਪਤਾ ਹੀ ਨਹੀਂ ਕਿ ਉਹ ਕਦੋਂ ਵਸੂਲ ਕਰਨੇ ਹਨ ਅਤੇ ਕਦੋਂ ਤੱਕ ਲੈਣੇ ਹਨ । ਮੇਰੀ ਬੇਨਤੀ ਹੈ ਕਿਉਂਕਿ ਸਰਕਾਰ ਦੀ ਨੀਅਤ ਪਬਲਿਕ ਦੀ ਵੈਲਫੇਅਰ ਵਾਸਤੇ ਹੈ ਕਿ ਮੈਕਸੀਮਮ ਕੰਮ ਪਬਲਿਕ ਦੇ ਮਾਰਫਤ ਹੀ ਕਰੀਏ, ਮਗਰ ਇਹ ਚੀਜ਼ ਸਰਵ ਨਹੀਂ ਹੋਣੀ । ਇਨ੍ਹਾਂ ਕਾਰਪੋਰੇਸ਼ਨਾਂ ਤੇ ਕਰੋੜਾਂ ਰੁਪਿਆ ਲਗਦਾ ਹੈ । ਮੇਰੀ ਬੇਨਤੀ ਹੈ ਕਿ ਕੋਈ ਨਾ ਕੋਈ ਫੈਸਲਾ ਕਰਨਾ ਚਾਹੀਦਾ ਹੈ ਅਤੇ ਜਲਦੀ ਤੋਂ ਜਲਦੀ ਕਰਨਾ ਚਾਹੀਦਾ ਹੈ ਤਾਂਕਿ ਕਾਰਪੋਰੇਸ਼ਨਾਂ ਜਿਹੜੇ ਪਰਪਜ਼ ਲਈ ਤੁਸੀਂ ਬਣਾਈਆਂ ਹਨ, ਉਹ ਸਰਵ ਕਰ ਸਕਣ ਅਤੇ ਜਸਟੀਫਾਈ ਕਰ ਸਕਣ । ਜੈ ਹਿੰਦ ।

**ਕਾਮਰੇਡ ਰਾਜ ਕੁਮਾਰ (ਧਾਰੀਵਾਲ)** : ਡਿਪਟੀ ਸਪੀਕਰ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਹੈ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ । ਜਿਵੇਂ ਕਿ ਸਾਡੇ ਪੀ. ਯੂ. ਸੀ. ਦੇ ਮੈਂਬਰਾਂ ਨੇ ਫੈਸਲਾ ਕਰ ਲਿਆ ਸੀ ਕਿ ਇਸ ਰਿਪੋਰਟ ਤੇ ਡਿਸਕਸ਼ਨ ਕਰਨੀ ਹੈ

ਪਰ ਇਹ ਤੁਸੀਂ ਵੀ ਵੇਖਿਆ ਹੋਵੇਗਾ ਕਿ ਡਿਸਕਸ਼ਨ ਅਸੀਂ 1982 ਵਿੱਚ ਕਰ ਰਹੇ ਹਾਂ ਪਰ ਇਹ ਰਿਪੋਰਟ 1976–77 ਦੀ 15 ਸਤੰਬਰ, 1982 ਨੂੰ ਦਿਤੀ ਗਈ ਹੈ। ਜਿਸ ਕਾਰਪੋਰੇਸ਼ਨ ਨੇ ਅੱਜ 1982 ਵਿੱਚ 1976–77 ਦੀ ਵਰਕਿੰਗ ਨੂੰ ਪੇਸ਼ ਕੀਤਾ ਹੈ, ਉਹ ਕੀ ਜਸਟਿਸ ਕਰੇਗੀ। ਕਾਰਪੋਰੇਸ਼ਨ ਕੋਲ ਇਸ ਦੀ ਕੀ ਜਸਟੀਫਿਕੇਸ਼ਨ ਹੈ ਕਿ ਇਹ ਰਿਪੋਰਟ ਈਯਰ ਟੂ ਈਯਰ ਡਿਲੇ ਕਿਉਂ ਹੋਈ ? ਇਹ ਕਾਰਪੋਰੇਸ਼ਨ ਆਪਣੀ ਵਰਕਿੰਗ ਰਿਪੋਰਟ ਪਹਿਲਾਂ ਕਿਉਂ ਨਹੀਂ ਇਸ ਸਦਨ ਵਿੱਚ ਰਖ ਸਕੀ ? ਇਹ ਤਾਂ ਐਨੂਅਲ ਰਿਪੋਰਟ ਹੈ। ਹਰ ਸਾਲ ਹੀ ਰਿਪੋਟ ਪੇਸ਼ ਹੋਣੀ ਚਾਹੀਦੀ ਸੀ। ਇਹ ਤਾਂ ਇਸ ਦੀ ਹਾਲਤ ਹੈ। ਇਸ ਕਾਰਪੋਰੇਸ਼ਨ ਵਿੱਚ ਬੜੇ ਲਾਇਕ ਅਫਸਰ ਹਨ। ਮੈਂ ਉਨ੍ਹਾਂ ਦੀ ਕਾਬਲੀਅਤ ਅਤੇ ਅਨੈਸਟੀ ਤੇ ਕਿਸੇ ਕਿਸਮ ਦਾ ਸ਼ੱਕ ਨਹੀਂ ਕਰਦਾ। ਇਸ ਦੇ ਚੇਅਰਮੈਨ ਵੀ ਸ੍ਰੀ ਬਾਲਾਕ੍ਰਿਸ਼ਣਨ ਹਨ ਜਿਨ੍ਹਾਂ ਦੀ ਇੰਟੈਗਰਿਟੀ ਅਬਵ ਡਾਊਟ ਹੈ। ਪਰ ਐਨੂਅਲ ਜਨਰਲ ਮੀਟਿੰਗ ਕਾਨੂੰਨ ਦੀਆਂ ਸ਼ਰਤਾਂ ਨੂੰ ਜ਼ਰੂਰ ਪੂਰਾ ਕਰੇ। ਇਨ੍ਹਾਂ ਨੇ ਕੋਈ ਆਪਣੀ ਐਨੂਅਲ ਜਨਰਲ ਮੀਟਿੰਗ ਕੀਤੀ ਹੈ ਜਾਂ ਨਹੀਂ, ਉਸ ਵਿੱਚ ਕੀ ਕੀਤਾ ਹੈ ਅਤੇ ਕੀ ਫੈਸਲੇ ਲੈ ਲਏ ਹਨ, ਇਸ ਗੱਲ ਦਾ ਕੋਈ ਜ਼ਿਕਰ ਹੀ ਨਹੀਂ ਹੈ। ਸਿਰਫ ਇਤਨਾ ਲਿਖਿਆ ਹੈ ਕਿ :—

"The meeting is hereby adjourned for want of quorum"

ਇਨ੍ਹਾਂ ਨੇ ਕੋਈ ਅਕਾਊਂਟ ਪਾਸ ਨਹੀਂ ਕੀਤੇ।

ਅਸੀਂ ਹੁਣ ਕਹਿ ਸਕਦੇ ਹਾਂ ਕਿ ਸਾਡੇ ਕੋਲ ਕੇਵਲ ਇਕ ਅਧੂਰੀ ਜਿਹੀ ਰਿਪੋਰਟ ਹੈ। ਅਸੀਂ ਚਾਹੁੰਦੇ ਹਾਂ ਕਿ ਟਿਊਬਵੈਲ ਕਾਰਪੋਰੇਸ਼ਨ ਜਿਹੜੀ ਕਿ ਇਕ ਪਬਲਿਕ ਅੰਡਰਟੇਕਿੰਗ ਹੈ, ਇਸ ਦੀ ਇੰਟਰਨਲ ਵਰਕਿੰਗ ਨੂੰ ਚੰਗੀ ਤਰ੍ਹਾਂ ਘੋਖ ਕਰੀਏ ਤਾਂਕਿ ਸਾਡੇ ਸਾਹਮਣੇ ਇਸ ਦੀ ਡਿਸਮਿਸਲ ਆ ਜਾਵੇ। 1976–77 ਦੀ ਰਿਪੋਰਟ ਦੇ ਮੁਤਾਬਿਕ ਇਨ੍ਹਾਂ ਨੇ ਖਰੜ, ਰੋਪੜ, ਸਿਆਲਬਾ ਮਾਜਰੀ ਈ. ਏ. ਪੀ ਪੀ. ਵਿਚ 40 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ 28 ਇਨ ਆਪਰੇਸ਼ਨ ਹਨ। ਇਸੇ ਤਰ੍ਹਾਂ ਖਰੜ ਨਾਰਮਲ ਵਿਚ 16 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ ਇਕ ਵੀ ਚਾਲੂ ਨਹੀਂ। ਡੇਰਾ ਬੱਸੀ ਬਲਾਕ ਵਿਚ 30 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ 18 ਚਾਲੂ ਹਨ। ਬਲਾਚੌਰ ਬਲਾਕ ਵਿਚ 30 ਲਗਾਏ ਸਨ ਜਿਨ੍ਹਾਂ ਵਿਚੋਂ 20 ਚਾਲੂ ਹਨ। ਸਰੋਇਆ ਬਲਾਕ ਵਿਚ 35 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ 20 ਚਾਲੂ ਹਨ। ਬਜਵਾੜਾ ਬਲਾਕ ਵਿਚ 47 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ 23 ਚਾਲੂ ਹਨ। ਅਲਾਂਗ ਸਰਹਿੰਦ ਕਨਾਲ 300 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ 224 ਚਾਲੂ ਹਨ ਅਤੇ ਹੁਸ਼ਿਆਰਪੁਰ ਬਲਾਕ ਵਿਚ 20 ਟਿਊਬਵੈਲ ਲਗਾਏ ਸਨ ਜਿਨ੍ਹਾਂ ਵਿਚੋਂ 6 ਚਾਲੂ ਹਨ। ਇਹ 1976–77 ਦੀ ਰਿਪੋਰਟ ਹੈ।

ਹੁਣ ਮੈਂ ਇਨ੍ਹਾਂ ਦੀਆਂ ਛੱਡੀਆਂ ਸਕੀਮਾਂ ਬਾਰੇ ਦੱਸਣਾ ਚਾਹੁੰਦਾ ਹਾਂ, ਜੋ ਕਿ

[ਕਾਮਰੇਡ ਰਾਜ ਕੁਮਾਰ]

ਇਸ ਵਿਚ ਦਰਜ ਹੈ। ਕਲਾਨੌਰ ਡਿਸਟਰੀਬਿਊਟਰੀ ਦੀ ਆਗਮੈਂਟੇਸ਼ਨ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਇਨ੍ਹਾਂ ਨੇ 65 ਲੱਖ ਰੁਪਏ ਦਾ ਪ੍ਰਾਜੈਕਟ ਬਣਾਇਆ ਸੀ। ਰੁਪਿਆ ਇਨ੍ਹਾਂ ਨੇ ਆਪਣੇ ਕੋਲ ਹਾਸਿਲ ਕਰ ਲਿਆ। ਇਨ੍ਹਾਂ ਨੇ ਟਿਊਬਵੈਲ ਲਾਉਣੇ ਸ਼ੁਰੂ ਕਰ ਦਿਤੇ। ਮੈਂ ਉਦੋਂ ਦੇ ਇਨ੍ਹਾਂ ਦੇ ਮੈਨੇਜਿੰਗ ਡਾਇਰੈਕਟਰ ਨੂੰ ਕਿਹਾ, ਜੋ ਕਿ ਅੱਜ ਨਹੀਂ ਹੈ, ਕਿ ਜ਼ਮੀਨ ਦੀ ਕੀਮਤ ਬਹੁਤ ਹੈ ਜਿਸ ਵਿਚ ਤੁਸੀਂ ਖ਼ਾਲੀਆਂ ਪੁੱਟ ਰਹੇ ਹੋ। ਲੋਕ ਨਾਰਾਜ਼ ਹਨ। ਪਰ ਉਨ੍ਹਾਂ ਨੇ ਮੇਰੀ ਗੱਲ ਨਹੀਂ ਮੰਨੀ। ਅਲਟੀਮੇਟਲੀ 10 ਸਾਲਾਂ ਬਾਅਦ ਉਹ ਸਕੀਮ ਅਬੰਡਨ ਕਰਨੀ ਪਈ। 65 ਲੱਖ ਰੁਪਿਆ ਖਰਚ ਕਰ ਲਿਆ ਪਰ ਬਾਅਦ ਵਿਚ ਉਹ ਸਕੀਮ ਬੰਦ ਕਰ ਦਿਤੀ। ਉਨ੍ਹਾਂ ਟਿਊਬਵੈਲਾਂ ਦੀਆਂ ਇੱਟਾਂ ਲੋਕੀਂ ਲਾਹ ਕੇ ਲਈ ਜਾਂਦੇ ਹਨ, ਮਸ਼ੀਨਰੀ ਲੋਕ ਲਈ ਜਾਂਦੇ ਹਨ। ਇਨਾਂ ਦੀ 1 ਕਰੋੜ ਰੁਪਏ ਦੀ ਮਸ਼ੀਨਰੀ ਖਰਾਬ ਹੋ ਗਈ। ਇਨ੍ਹਾਂ ਦੀ ਵਰਕਿੰਗ ਰਿਪੋਰਟ ਨਹੀਂ ਹੈ। ਇਨ੍ਹਾਂ ਦੇ ਅਕਾਊਂਟ ਅਜੇ ਤਕ ਸਾਡੇ ਹਾਊਸ ਵਿਚ ਨਹੀਂ ਆਏ। ਇਨ੍ਹਾਂ ਦੀ ਵਰਕਿੰਗ ਦੀ ਅੱਪ ਟੂ ਡੇਟ ਰਿਪੋਰਟ ਸਾਡੇ ਕੋਲ ਆਉਣੀ ਚਾਹੀਦੀ ਹੈ। ਜਿਸ ਨੂੰ ਅਸੀਂ ਡਿਸਕਸ ਕਰ ਸਕੀਏ। ਬੋਰਡ ਆਫ ਡਾਇਰੈਕਟਰਜ਼ ਵਿਚ ਜਿਹੜੇ ਅਫ਼ਸਰ ਹਨ ਉਹ ਇਸ ਗੱਲ ਨੂੰ ਯਕੀਨੀ ਬਣਾਉਣ ਕਿ ਐਨੂਅਲ ਜਨਰਲ ਮੀਟਿੰਗਾਂ ਹੋਣ ਅਤੇ ਉਨ੍ਹਾਂ ਦੇ ਅਕਾਊਂਟ ਅੱਪ ਟੂ ਡੇਟ ਬਣਾਕੇ ਰਖੇ ਜਾਣ ਅਤੇ ਫਿਰ ਉਹ ਵਿਧਾਨ ਸਭਾ ਦੇ ਹਵਾਲੇ ਕੀਤੇ ਜਾਣ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਸਿਰ ਕਾਫੀ ਰੁਪਿਆ ਹੈ। ਜੇ ਇਹੀ ਹਾਲਤ ਰਹੀ ਤਾਂ ਇਨ੍ਹਾਂ ਨੂੰ ਕਿਸੇ ਇਨਸਟੀਚਿਊਸ਼ਨ ਨੇ ਲੋਨ ਨਹੀਂ ਦੇਣਾ। ਇਸ ਹਿਸਾਬ ਨਾਲ ਇਨ੍ਹਾਂ ਨੂੰ ਪੈਸਾ ਦੇਣਾ ਵੀ ਪਾਪ ਹੈ ਅਤੇ ਪੈਸਾ ਲੈਣਾ ਵੀ ਪਾਪ ਹੈ।

ਇਸ ਕਾਰਪੋਰੇਸ਼ਨ ਦੀ ਟਾਪ ਹੈਵੀ ਐਡਮਨਿਸਟਰੇਸ਼ਨ ਹੈ। 44 ਲੱਖ ਰੁਪਿਆ ਇਨ੍ਹਾਂ ਦੇ ਸਟਾਫ ਤੇ ਖਰਚ ਆਉਂਦਾ ਹੈ। ਇਹ 1976–77 ਦੀ ਰਿਪੋਰਟ ਦੇ ਮੁਤਾਬਿਕ ਹੈ। ਹੁਣ ਇਰੀਗੇਸ਼ਨ ਡਿਪਾਰਟਮੈਂਟ ਦਾ ਟਿਊਬਵੈਲ ਸਰਕਲ ਇਨ੍ਹਾਂ ਵਿਚ ਮਰਜ ਹੋ ਰਿਹਾ ਹੈ। ਉਸ ਨਾਲ ਇਨ੍ਹਾਂ ਦੀ ਹੋਰ ਲਾਇਬਿਲਟੀ ਵਧ ਜਾਣੀ ਹੈ। ਇਨ੍ਹਾਂ ਦਾ ਪੈਸਾ ਇਨਵੈਸਟ ਕਰਨ ਦਾ ਢੰਗ ਠੀਕ ਨਹੀਂ ਹੈ। ਜਦ ਕੋਈ ਸਕੀਮ ਬਣਾਉਣ ਲਗਦੇ ਹਾਂ ਤਾਂ ਪਹਿਲਾਂ ਇਹ ਦੇਖਿਆ ਜਾਂਦਾ ਹੈ ਕਿ ਪੈਸਾ ਵੀ ਠੀਕ ਖਰਚ ਹੋ ਜਾਵੇ ਅਤੇ ਉਸ ਨਾਲ ਲਾਭ ਵੀ ਹੋਵੇ ਪਰ ਜਿਸ ਤਰ੍ਹਾਂ ਇਹ ਕਰਦੇ ਹਨ ਕਿ ਸਕੀਮ ਸ਼ੁਰੂ ਕਰ ਲਈ ਅਤੇ ਫਿਰ ਛੱਡ ਦਿਤੀ, ਇਹ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਕੰਮ ਇਹ ਕਾਰਪੋਰੇਸ਼ਨ ਕਰਦੀ ਹੈ ਉਹ ਕੰਮ ਇਰੀਗੇਸ਼ਨ ਦਾ ਮਹਿਕਮਾ ਵੀ ਕਰ ਸਕਦਾ ਹੈ। ਇਰੀਗੇਸ਼ਨ ਡਿਪਾਰਟਮੈਂਟ ਤੋਂ ਹੀ ਇਨ੍ਹਾਂ ਨੇ ਅਫ਼ਸਰ ਲਏ ਹਨ ਮਗਰ ਆਈਡੀਆ ਇਹ ਹੈ ਕਿ ਇਨ੍ਹਾਂ ਨੂੰ ਸੌਖ ਹੋਵੇ। ਇਨ੍ਹਾਂ ਨੂੰ ਅਟਾਨੋਮੀ ਦੇਣ ਦਾ ਮਤਲਬ ਇਹ ਹੈ ਕਿ ਇਨ੍ਹਾਂ ਦੇ ਰਸਤੇ ਵਿਚ ਕੋਈ ਰੁਕਾਵਟ ਨਾ ਆਵੇ ਅਤੇ ਇਨ੍ਹਾਂ ਦੀ ਵਰਕਿੰਗ ਸਮੂਥਲੀ ਚਲਦੀ ਰਹੇ, ਇਹ ਆਪਣੀ ਮਰਜ਼ੀ ਨਾਲ ਖਰਚ ਕਰ ਸਕਣ। ਮਗਰ ਐਨਾ ਕੁਝ ਕਰਨ ਦੇ ਬਾਵਜੂਦ ਇਹ ਦੇਖਣਾ ਪਵੇਗਾ ਕਿ ਇਨ੍ਹਾਂ ਦੇ ਕੰਮ ਦਾ ਇਰੀਗੇਸ਼ਨ ਦੇ ਮਹਿਕਮੇ ਨਾਲੋਂ ਕਿੰਨਾ ਫਰਕ ਹੈ। ਇਹ ਜਿਹੜੀ 1976–77 ਦੀ ਰਿਪੋਰਟ ਹੈ ਇਸ ਉਤੇ ਡਿਸਕਸ਼ਨ ਦੀ ਲੋੜ ਨਹੀਂ ਹੈ ਜਦ

ਕਿ ਸਾਡੇ ਸਾਹਮਣੇ ਟਿਊਬਵੈਲ ਕਾਰਪੋਰੇਸ਼ਨ ਦੇ ਸਟੈਚੁਟਰੀ ਆਡੀਟਰਜ਼ ਹਨ । ਉਨ੍ਹਾਂ ਨੇ ਬੜੇ ਆਬਜੈਕਸ਼ਨ ਰੇਜ਼ ਕੀਤੇ ਹਨ। ਇਹ ਬੜੀ ਇਨਡਿਕਟਮੈਂਟ ਹੈ। ਇਸ ਵਿਚ ਕਾਫੀ ਆਬਜੈਕਸ਼ਨ ਰੇਜ਼ ਕੀਤੇ ਹਨ । ਚਤਰਥ ਜੀ ਨੂੰ ਪਤਾ ਹੋਵੇਗਾ , ਉਨ੍ਹਾਂ ਕੋਲ ਪੀ. ਏ.ਸੀ. ਹੈ । ਲੇਕਿਨ ਮੈਨੂੰ ਜੋ ਪੀ. ਏ. ਸੀ. ਤੋਂ ਤਜਰਬਾ ਹੋਇਆ ਹੈ ਕਿ ਨਾ ਤਾਂ ਬੋਰਡ ਆਫ ਡਾਇਰੈਕਟਰਜ਼ ਕਿਸੇ ਕਿਸਮ ਦੀ ਅਕਾਊਂਟਿੰਗ ਵਲ ਧਿਆਨ ਦਿੰਦੇ ਹਨ ਅਤੇ ਨਾ ਹੀ ਇਸ ਗੱਲ ਵੱਲ ਧਿਆਨ ਦਿੰਦੇ ਹਨ ਕਿ ਇਸ ਦੇ ਕੰਮਕਾਰ ਦੀ ਵਿਧਾਨ ਸਭਾ ਨੂੰ ਰਿਪੋਰਟ ਦਿੱਤੀ ਜਾਵੇ । ਵਿਧਾਨ ਸਭਾ ਦੀ ਸੁਪਰਵੀਜ਼ਨ ਅਤੇ ਕੰਟਰੋਲ ਨਹੀਂ ਹੋ ਸਕਦੀ ਜੇ ਇਹ ਕਾਰਪੋਰੇਸ਼ਨਾਂ ਆਪਣੀ ਰਿਪੋਰਟ ਨਾ ਦੇਣ। ਜੇ ਸਾਰੀ ਰਿਪੋਰਟ ਸਾਡੇ ਕੋਲ ਆਵੇ ਤਾਂ ਮੇਰਾ ਖਿਆਲ ਹੈ ਕਿ ਸਾਡੇ ਪ੍ਰੇਸ਼ਾਨ ਹੋਣ ਵਾਸਤੇ ਉਹੀ ਕਾਫੀ ਵੱਡਾ ਸਾਧਨ ਹੋਵੇਗੀ । ਅਗਰ ਉਨ੍ਹਾਂ ਦੇ ਅਕਾਊਂਟ ਅੱਪ ਟੂ ਡੇਟ ਬਣ ਜਾਣ, ਰਿਪੋਰਟ ਸਾਡੇ ਕੋਲ ਆ ਜਾਵੇ ਤਾਂ ਫਿਰ ਅਸੀਂ ਕਿਸੇ ਨੂੰ ਹਥ ਪਾ ਲਵਾਂਗੇ ਵਰਨਾਂ ਇਹ ਇਹੋ ਜਿਹੀ ਚੀਜ਼ ਹੈ ਜਿਸ ਤਰ੍ਹਾਂ ਇਕ ਘੜੇ ਵਿਚ ਮੋਰੀ ਹੁੰਦੀ ਹੈ ਜੇ ਉਸ ਨੂੰ ਬੰਦ ਕਰੀਏ ਤਾਂ ਦੂਜੇ ਪਾਸੇ ਮਘੋਰਾ ਹੋ ਜਾਂਦਾ ਹੈ, ਇਹ ਇਹੋ ਜਿਹੀ ਚੀਜ਼ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪਬਲਿਕ ਸੈਕਟਰ ਦੀ ਅਟਾਨੋਮੀ ਨਹੀਂ ਹੋਣੀ ਚਾਹੀਦੀ ਨਹੀਂ ਤਾਂ ਲੋਕੀਂ ਇਹ ਕਹਿਣਗੇ ਕਿ ਇਹ ਨਵੇਂ ਸਫੇਦ ਹਾਥੀ ਖੜੇ ਕਰ ਦਿਤੇ ਹਨ । ਇਨ੍ਹਾਂ ਦੀ ਵਰਕਿੰਗ ਇਹੋ ਜਿਹੀ ਹੋਵੇ ਕਿ ਲੋਕ ਇਨ੍ਹਾਂ ਦੀ ਸਪੋਰਟ ਕਰਨ । ਇਥੇ ਚੋਪੜਾ ਜੀ, ਕਾਮਰੇਡ ਸੱਘੜ ਸਿੰਘ ਅਤੇ ਗੁਪਤਾ ਜੀ ਨੇ ਜੋ ਕਿਹਾ ਸੀ, ਠੀਕ ਕਿਹਾ ਸੀ, ਇਸ ਰਿਪੋਰਟ ਦੇ ਮੁਤਾਬਿਕ ਜਦ ਅਸੀਂ ਇਸ ਦੇ ਖਰਚਿਆਂ ਮਗਰ ਜਾਂਦੇ ਹਾਂ ਤਾਂ ਅਸੀਂ ਵੇਖਦੇ ਹਾਂ ਕਿ ਜਿਹੜਾ ਇਕ ਕਿਲੋਮੀਟਰ ਲਾਈਨਿੰਗ ਦਾ ਖਰਚਾ ਸੀ ਉਹ ਤਕਰੀਬਨ ਵਧਦਾ ਹੀ ਜਾ ਰਿਹਾ ਹੈ । ਸਾਨੂੰ ਇਥੇ ਇਨਸ਼ੋਅਰ ਕਰਾਉਣਾ ਚਾਹੀਦਾ ਹੈ ਕਿ ਗੌਰਮਿੰਟ ਦਾ ਇਸ ਉਪਰ ਪੂਰਾ ਕੰਟਰੋਲ ਹੈ । ਸਰਕਾਰ ਦਾ ਇਸ ਕਾਰਪੋਰੇਸ਼ਨ ਤੇ ਐਨਾ ਕੰਟਰੋਲ ਹੋਣਾ ਚਾਹੀਦਾ ਹੈ ਕਿ ਉਸ ਵਿਚ ਜੋ ਕੁਝ ਹੋ ਰਿਹਾ ਹੈ ਉਹ ਗੌਰਮਿੰਟ ਦੀ ਨਜ਼ਰ ਵਿਚ ਹੋਵੇ । ਅਟਾਨੋਮੀ ਦਾ ਮੁਤਲਬ ਇਹ ਨਹੀਂ ਕਿ ਉਹ ਬਿਲਕੁਲ ਹਰ ਚੀਜ਼ ਕਰਨ ਵਾਸਤੇ ਤਿਆਰ ਹੋ ਗਏ ਹਨ, ਇਹ ਅਟਾਨੋਮੀ ਦੀ ਮਿਸਯੂਟੇਲਾਈਜ਼ੇਸ਼ਨ ਹੈ । ਮੈਂ ਸਮਝਦਾ ਹਾਂ ਕਿ ਅਗਰ ਅਟਾਨੋਮੀ ਦਾ ਇਹ ਮਤਲਬ ਹੈ ਤਾਂ ਫਿਰ ਪਬਲਿਕ ਸੈਕਟਰ ਨੂੰ ਡੈਸਟਰਾਏ ਕਰਨ ਵਾਸਤੇ ਇਹ ਕਾਫੀ ਹੈ । ਬੱਸ ਐਨੇ ਸ਼ਬਦ ਮੈਂ ਕਹਿਣਾ ਚਾਹੁੰਦਾ ਸੀ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ (ਬਟਾਲਾ)**: ਡਿਪਟੀ ਸਪੀਕਰ ਸਾਹਿਬ, ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ 1970 ਵਿੱਚ ਹੋਂਦ ਵਿੱਚ ਆਈ ਅਤੇ ਇਸ ਨੇ 1971-72 ਵਿੱਚ ਕੰਮ ਸ਼ੁਰੂ ਕੀਤਾ । 50 ਕਰੋੜ ਰੁਪਿਆ ਇਸ ਦੀ ਆਥੋਰਾਈਜ਼ਡ ਕੈਪੀਟਲ ਸੀ । ਉਸ ਵਿਚੋਂ ਇਨ੍ਹਾਂ ਦੀ 23.10 ਕਰੋੜ ਰੁਪਏ ਸਬਸਕਰਾਈਬਡ ਅਮਾਊਂਟ ਹੈ । ਡਿਪਟੀ ਸਪੀਕਰ ਸਾਹਿਬ, ਜੋ ਮੇਰੇ ਸਾਥੀ ਨੇ ਕਿਹਾ ਹੈ ਕਿ ਇਸ ਕਾਰਪੋਰੇਸ਼ਨ ਦਾ ਜਿੰਨਾ ਵੀ ਫਾਈਨੈਂਸ ਹੈ ਇਹ ਸਾਰਾ ਪੰਜਾਬ ਗੌਰਮਿੰਟ ਦਾ ਫਾਇਨੈਂਸ ਹੈ, ਜਿਹੜੇ ਚਾਰ ਪੰਜ ਨੋਮਿਨੀਜ਼ ਹਨ, ਉਹ ਆਫਿਸ਼ੀਅਲ ਨੋਮੀਨੀਜ਼ ਹਨ । ਇਸ ਤਰ੍ਹਾਂ ਇਹ ਕਾਰਪੋਰੇਸ਼ਨ 100% ਪੰਜਾਬ ਗੌਰਮਿੰਟ ਦੇ ਪੈਸੇ ਨਾਲ ਚਲ

[ਸ੍ਰੀ ਗੋਪਾਲ ਕ੍ਰਿਸ਼ਨ ਚਤਰਥ]

ਰਹੀ ਹੈ । ਇਸ ਕਰਕੇ ਇਸ ਹਾਊਸ ਦੇ ਮੈਂਬਰਾਂ ਨੂੰ ਇਸ ਦੇ ਮੁਤੱਲਕ ਚਿੰਤਤ ਨਹੀਂ ਹੋਣਾ ਚਾਹੀਦਾ ਕਿਉਂਕਿ ਜਿਹੜੇ ਅਮਾਊਂਟ ਹਨ ਇਹ ਬੜੇ ਸਕਿਓਅਰ ਹਨ ਔਰ ਠੀਕ ਢੰਗ ਨਾਲ ਜਿਸ ਪਰਪਜ਼ ਲਈ ਪੰਜਾਬ ਸਰਕਾਰ ਨੇ ਇਹ ਦਿੱਤੇ ਹਨ ਇਨ੍ਹਾਂ ਦੀ ਠੀਕ ਵਰਤੋਂ ਹੋ ਰਹੀ ਹੈ । ਸਾਡੇ ਪੰਜਾਬ ਵਿੱਚ ਵਾਟਰ ਰੀਸੋਰਸਿਜ਼ ਦੀ ਕਮੀ ਹੈ । ਖੇਤਾਂ ਨੂੰ ਪਾਣੀ ਦੇਣ ਵਾਸਤੇ ਨਹਿਰੀ ਪਾਣੀ ਦੀ ਕਮੀ ਹੋਣ ਕਾਰਨ ਔਰ ਕੁਝ ਇਲਾਕੇ ਜਿੱਥੇ ਟਿਊਬਵੈਲ ਹਨ ਉਥੇ ਬੜੀ ਡੀਪ ਸਿੰਕਿੰਗ ਹੁੰਦੀ ਹੈ, ਇੰਡੀਵੀਜੁਅਲ ਅਫੋਰਡ ਨਹੀਂ ਕਰ ਸਕਦਾ ਉਥੇ ਟਿਊਬਵੈਲ ਲਗਾਏ ਜਾਣ । ਏਸੇ ਕਰਕੇ ਬਠਿੰਡਾ, ਸੰਗਰੂਰ, ਫਰੀਦਕੋਟ, ਫਿਰੋਜ਼ਪੁਰ ਇਹ 4 ਜ਼ਿਲ੍ਹੇ ਅਤੇ ਅੰਮ੍ਰਿਤਸਰ ਦਾ ਕੁਝ ਇਲਾਕਾ ਤਰਨ ਤਾਰਨ ਦਾ ਏਰੀਆ ਇਨ੍ਹਾਂ ਨੇ ਸਿਲੈਕਟ ਕੀਤਾ ਹੈ ।ਕਾਮਰੇਡ ਰਾਜ ਕੁਮਾਰ ਜੀ ਨੇ ਦੱਸਿਆ ਹੈ ਕਿ ਇਹ 1976-77 ਦੀ ਰਿਪੋਰਟ ਹੈ ਅਤੇ ਇਸ ਵਿੱਚ 10 ਬਲਾਕਾਂ ਵਿੱਚ ਕੰਮ ਸ਼ੁਰੂ ਹੋਇਆ । ਇਹ ਹਾਲੇ ਵੀ 11ਵੇਂ ਬਲਾਕ ਵਿੱਚ ਸ਼ੁਰੂ ਨਹੀਂ ਹੋਇਆ । ਲੇਕਿਨ ਮੈਂ ਕਹਿੰਦਾ ਹਾਂ ਕਿ ਤੁਹਾਨੂੰ ਇਸ ਬਾਰੇ ਕੋਈ ਚਿੰਤਾ ਕਰਨ ਦੀ ਲੋੜ ਨਹੀਂ । ਬਾਕੀ ਇੱਕ ਚੀਜ਼ ਕਿ ਅੱਜ ਦੀ ਤਾਰੀਖ ਤੱਕ 9.83 ਕਰੋੜ ਰੁਪਿਆ ਤਕਰੀਬਨ 10 ਕਰੋੜ ਰੁਪਿਆ ਅਸੀਂ ਟਿਊਬਵੈਲ ਕਾਰਪੋਰੇਸ਼ਨਾਂ ਉਤੇ ਲਾ ਚੁੱਕੇ ਹਾਂ । 1975 ਵਿੱਚ ਪੰਜਾਬ ਸਰਕਾਰ ਨੇ ਇੱਕ ਸਕੀਮ ਬਣਾਈ ਖਾਲ ਪੱਕੇ ਕਰਨ ਦੀ ਕਿਉਂਕਿ ਇਨ੍ਹਾਂ ਟਿਊਬਵੈਲਾਂ ਨਾਲ ਗੁਜ਼ਾਰਾ ਨਹੀ ਹੁੰਦਾ ਸੀ ਤਾਂ ਕਿ ਪਾਣੀ ਦੀ ਜਿਹੜੀ ਸੀਪੇਜ ਹੁੰਦੀ ਹੈ ਉਹ ਅਵਾਇਡ ਹੋ ਸਕੇ । ਅਸੀਂ ਕਿਸੇ ਹੱਦ ਤੱਕ ਇਸ ਕੰਮ ਵਿੱਚ ਕਾਮਯਾਬ ਵੀ ਹੋਏ ਹਾਂ । ਇਸ ਦੇ ਬਾਰੇ ਏਥੇ ਇੰਨਾ ਹੀ ਕਹਿ ਸਕਦਾ ਹਾਂ ਕਿ ਅਸੀਂ ਅਜ ਤੱਕ ਤਕਰੀਬਨ ਮਾਰਚ, 1982 ਤੱਕ 59.17 ਲੱਖ ਰੁਪਏ ਖਾਲ੍ਹੇ ਪੱਕੇ ਕਰਨ ਤੇ ਇਨਵੈਸਟ ਕਰ ਚੁੱਕੇ ਹਾਂ । ਸਾਡਾ ਪਰਪਜ਼ ਜਿਹੜਾ ਸੀ ਉਹ ਬੜਾ ਐਮਬੀਸ਼ੀਅਸ ਸੀ । ਅਸੀਂ ਅੱਜ ਤੱਕ 9095 ਕਿਲੋਮੀਟਰ ਏਰੀਏ ਨੂੰ ਪੱਕਾ ਕੀਤਾ ਹੈ । ਮੈਂ ਸਮਝਦਾ ਹਾਂ ਕਿ ਅਸੀਂ ਉਨ੍ਹਾਂ ਲੋਕਾਂ ਬਾਰੇ ਪੂਰਾ ਕੰਮ ਨਹੀਂ ਕਰ ਸਕੇ, ਕੁਝ ਸਾਨੂੰ ਘਾਟਾ ਪਿਆ ਹੈ । ਇਹ ਸਾਨੂੰ ਐਡਮਿੱਟ ਕਰਨਾ ਚਾਹੀਦਾ ਹੈ ਪਰ ਜਿਹੜਾ ਇਸ ਦਾ ਚੰਗਾ ਪੱਖ ਹੈ ਉਹ ਇਹ ਹੈ ਕਿ ਜਿਹੜਾ ਅਸੀਂ ਪਲਾਨ ਏਨਵੀਸਿਜ਼ ਕੀਤਾ ਹੈ ਉਸ ਅਧੀਨ ਅਸੀਂ ਉਹਨਾਂ ਲੋਕਾਂ ਨੂੰ ਪਾਣੀ ਦੇਈਏ ਜਿਹੜੇ ਇਸ ਯੋਗ ਨਹੀਂ ਕਿ ਉਹ ਆਪਣੇ ਪੈਸੇ ਨਾਲ ਆਪਣੀ ਫਸਲ ਨੂੰ ਪਾਣੀ ਦੇ ਸਕਣ । ਔਰ ਰੀਸੋਰਸਿਜ਼ ਨੂੰ ਬੈਸਟ ਯੂਟੇਲਾਈਜ਼ ਕਰੀਏ ਤਾਂ ਕਿ ਅਸੀਂ ਪਾਣੀ ਦੀ ਕਾਫੀ ਵੱਧ ਵਰਤੋਂ ਕਰ ਸਕੀਏ । ਮੇਰਾ ਖਿਆਲ ਹੈ ਕਿ ਜੇ ਠੀਕ ਢੰਗ ਨਾਲ ਦੇਖਿਆ ਜਾਵੇ ਤਾਂ ਅਸੀਂ 25% ਤੋਂ 30% ਵੱਧ ਥਾਂ ਨੂੰ ਪਾਣੀ ਦੇਣ ਦੀ ਸ਼ਕਤੀ ਵਧਾਈ ਹੈ । ਇਹਦੇ ਨਾਲ ਜਿੱਥੇ ਅਸੀਂ ਉਸ ਏਰੀਏ ਨੂੰ ਜਿਸ ਨੂੰ ਕਿ ਪੱਕਾ ਕੀਤਾ ਹੈ ਅਸੀਂ ਇੱਕ ਲੱਖ ਏਕੜ ਨੂੰ ਪਾਣੀ ਦੇ ਸਕਦੇ ਹਾਂ । ਇਸ ਨਾਲ ਇਸ ਨਵੀਂ ਲਾਈਨਿੰਗ ਨਾਲ ਤਕਰੀਬਨ 30 ਤੋਂ 35 ਹਜ਼ਾਰ ਹੈਕਟੇਅਰ, ਲਗਭਗ 75 ਹਜ਼ਾਰ ਏਕੜ ਜ਼ਮੀਨ ਨੂੰ ਹੋਰ ਪਾਣੀ ਮਿਲੇਗਾ । ਪਰ ਇੱਕ ਪਰਾਬਲਮ ਆਈ ਹੈ, ਉਹ ਪਰਾਬਲਮ ਇਹ ਹੈ ਕਿ ਜਦੋਂ ਖਾਲ੍ਹੇ ਪੱਕੇ ਕਰ ਦੇਈਏ ਤਾਂ ਕਿਸਾਨ ਨੂੰ ਪਾਣੀ ਮਿਲਦਾ ਸੀ ਅਤੇ ਸਰਕਾਰ ਵੱਲੋਂ ਟਿਊਬਵੈਲ ਕਾਰਪੋਰੇਸ਼ਨ ਨੂੰ ਪੈਸੇ ਮਿਲਦੇ ਸਨ । ਕਿਸਾਨ ਉਸ ਵੇਲੇ ਪਾਣੀ ਲਈ ਗਿਆ ਕਿ ਉਸ ਕੋਲੋਂ ਇਸ ਦੇ ਪੈਸੇ ਵਸੂਲ ਕੀਤੇ ਜਾਣਗੇ । ਲੇਕਿਨ ਹੁਣ ਤਕਰੀਬਨ 13 ਕਰੋੜ ਰੁਪਿਆ ਲੈਣ ਦੇ ਬਾਵਜੂਦ ਸਾਡੀ ਰਿਕਵਰੀ ਉਥੇ 85 ਲੱਖ ਰੁਪਏ ਬਣਦੀ ਹੈ । ਮਿਸਟਰ ਰਾਜ ਕੁਮਾਰ

ਜੀ ਨੇ ਕਿਹਾ ਹੈ ਕਿ ਸਾਨੂੰ ਉਹਨਾਂ ਲੋਕਾਂ ਕੋਲੋਂ ਉਸ ਅਮਾਊਂਟ ਦੀ ਰੀਅਲਾਈਜ਼ੇਸ਼ਨ ਨਹੀਂ ਕਰਨੀ ਚਾਹੀਦੀ। ਇਸ ਕਾਰਪੋਰੇਸ਼ਨ ਨੂੰ 41 ਨੰ: ਡੀਮਾਂਡ ਵਿੱਚ 13 ਕਰੋੜ ਰੁਪਏ ਦਿੱਤੇ ਹਨ। ਪਰਪਜ਼ ਇਹ ਸੀ ਕਿ (ਘੰਟੀ) ਮੈਂ ਦੋ ਕੁ ਮਿੰਟ ਵਿੱਚ ਵਾਈਂਡ ਅੱਪ ਕਰ ਦਿੰਦਾ ਹਾਂ। ਮੈਂ ਸਮਝਦਾ ਹਾਂ ਕਿ ਜਿਹੜੀ ਇਹ ਸਕੀਮ ਹੈ ਜਿਸ ਦੇ ਨਾਲ ਸਟੇਟ ਗੌਰਮਿੰਟ ਦੇ ਟਿਊਬਵੈੱਲ ਹਨ ਇਨ੍ਹਾਂ ਦੀ ਗਿਣਤੀ ਇਸ ਵੇਲੇ ਸਾਡੇ ਕੋਲ 761 ਹੈ ਜਿਹੜੇ ਅਸੀਂ ਪੰਜਾਬ ਗੌਰਮਿੰਟ ਤੋਂ ਟੇਕ ਓਵਰ ਕਰ ਰਹੇ ਹਾਂ। 241 ਟਿਊਬਵੈੱਲ ਪੰਜਾਬ ਸਟੇਟ ਟਿਊਬਵੈੱਲ ਕਾਰਪੋਰੇਸ਼ਨ,ਕੋਲ ਹਨ। ਇਸ ਨਾਲ ਹੀ ਕੁਝ ਟਿਊਬਵੈੱਲ ਹੋਰ ਲਾਏ ਗਏ ਹਨ ਜਿਹੜੇ ਨਹਿਰਾਂ ਵਿੱਚ ਪਾਣੀ ਸਿੱਟਦੇ ਹਨ ਤਾਕਿ ਨਹਿਰੀ ਪਾਣੀ ਦਾ ਵਹਾਅ ਬਣਿਆ ਰਹੇ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਸਮਝਦਾ ਹਾਂ ਕਿ ਕਿਸਾਨਾ ਲਈ ਇਹ ਬਹੁਤ ਯੋਗ ਕੰਮ ਕਰ ਸਕਦੀ ਹੈ। ਕਾਮਰੇਡ ਰਾਜ ਕੁਮਾਰ ਜੀ ਪਬਲਿਕ ਅੰਡਰਟੇਕਿੰਗਜ਼ ਕਮੇਟੀ ਦੇ ਚੇਅਰਮੈਨ ਹਨ ਇਹ ਇਨ੍ਹਾਂ ਦੀ ਵਰਕਿੰਗ ਨੂੰ ਸਟੱਡੀ ਕਰਕੇ ਆਪਣੀ ਰੀਕੁਮੈਂਡੇਸ਼ਨ ਸਰਕਾਰ ਨੂੰ ਕਰ ਦੇਣ। ਇਨ੍ਹਾਂ ਲਫਜ਼ਾਂ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**ਖੇਤੀਬਾੜੀ ਮੰਤਰੀ** (ਚੌਧਰੀ ਕਾਂਸ਼ੀ ਰਾਮ): ਡਿਪਟੀ ਸਪੀਕਰ ਸਾਹਿਬ, ਕਾਮਰੇਡ ਰਾਜ ਕੁਮਾਰ ਜੀ ਨੇ ਇਸ ਕਾਰਪੋਰੇਸ਼ਨ ਬਾਰੇ ਸੀਰੀਅਸ ਨੋਟਿਸ ਲਿਆ ਹੈ ਕਿ ਇਹ ਰਿਪੋਰਟ ਜਿਹੜੀ ਹੈ ਇਹ ਬੜੀ ਲੇਟ ਆਈ ਹੈ, 1976-77 ਦੀ ਰਿਪੋਰਟ ਅਸੀਂ ਹੁਣ 1982 ਵਿੱਚ ਡਿਸਕੱਸ ਕਰ ਰਹੇ ਹਾਂ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਐਮ.ਐਲ.ਏ. ਇਕੱਠੇ ਹੁੰਦੇ ਸੀ। ਉਦੋਂ ਅਸੀਂ ਅਤੇ ਇਨ੍ਹਾਂ ਨੇ ਕਦੇ ਏਨਾ ਐਡਵਰਸ ਨੋਟਿਸ ਨਹੀਂ ਲਿਆ ਸੀ ਜਿੰਨਾ ਕਿ ਇਹ ਹੁਣ ਲੈ ਰਹੇ ਹਨ। ਯੂਨੀਵਰਸਿਟੀ ਦੀ 1972-73 ਦੀ ਰਿਪੋਰਟ ਮੈਂ ਹੁਣ ਸਾਈਨ ਕੀਤੀ ਹੈ। ਇਹਦੇ ਵਿੱਚ ਏਨੀ ਚਿੰਤਾ ਵਾਲੀ ਕੋਈ ਗੱਲ ਨਹੀਂ ਹੋਣੀ ਚਾਹੀਦੀ। ਇਹ ਜਿਹੜੀ ਰਿਪੋਰਟ ਹੈ ਇਹ ਸਾਨੂੰ 30 ਜਨਵਰੀ, 1979 ਵਿੱਚ ਮਿਲ ਗਈ ਸੀ। ਫਿਰ ਇਹ ਆਡੀਟਰਾਂ ਕੋਲ ਗਈ। ਉਨ੍ਹਾਂ ਨੇ ਇਹ 1981 ਵਿੱਚ ਭੇਜੀ। ਫਿਰ ਇਹ ਤਿੰਨ ਚਾਰ ਵੱਖ ਵੱਖ ਮਹਿਕਮਿਆਂ ਵਿੱਚ ਗਈ ਹੈ ਹੁਣ 1982 ਵਿੱਚ ਅਸੀਂ ਇਸ ਨੂੰ ਡਿਸਕਸ ਕਰ ਰਹੇ ਹਾਂ।

**ਕਾਮਰੇਡ ਰਾਜ ਕੁਮਾਰ**: ਕੀ ਤੁਹਾਡੇ ਕੋਲ 1982 ਦੀ ਰਿਪੋਰਟ ਆ ਗਈ ਹੈ? (ਵਿਘਨ)।

**ਖੇਤੀ ਬਾੜੀ ਮੰਤਰੀ**: ਬਿਜਲੀ ਬੋਰਡ ਦੀ ਅਗਰ ਰਿਪੋਰਟ ਆ ਗਈ ਹੈ ਤਾਂ ਇਹ ਐਫੀਸ਼ੈਂਸੀ ਵੀ ਇਸੇ ਸੈਟ ਅੱਪ ਨੇ ਲਿਆਂਦੀ ਹੈ। ਬਿਜਲੀ ਬੋਰਡ ਦੀ ਰਿਪੋਰਟ ਦਾ ਕਰੈਡਿਟ ਕਿਧਰੇ ਤੁਹਾਨੂੰ ਨਹੀਂ ਜਾਣ ਲਗਾ। I do not pay the credit for this to you. Please pardon me. This Government is already competent to set such Precedents. ਇਹ ਗੱਲ ਤਾਂ ਮੈਂ ਇਥੇ ਹੀ ਛੱਡ ਦਿੰਦਾ ਹਾਂ। ਜਿਥੋਂ ਤਕ ਟਿਊਬਵੈੱਲ ਕਾਰਪੋਰੇਸ਼ਨ ਦੀ ਬਾਕੀ ਦੀ ਡਿਸਕਸ਼ਨ ਦਾ ਤੁਅੱਲਕ ਹੈ ਇਸ ਦੇ ਦੋ ਆਸਪੈਕਟਸ ਹਨ। ਪਾਣੀ ਨੂੰ ਤਾਂ ਇਥੇ ਰੱਬ ਦਾ ਰੂਪ ਮੰਨਿਆ ਜਾਂਦਾ ਹੈ। ਕਈ ਇਹੋ ਜਿਹੀਆਂ ਥਾਵਾਂ ਜਿਵੇਂ ਰਾਜਿਸਥਾਨ ਵਿੱਚ ਹਨ ਉਥੇ ਤਾਂ ਭਈਆ ਰਾਮ ਰਾਮ

[ਖੇਤੀ ਬਾੜੀ ਮੰਤਰੀ]

ਵਾਲੀ ਗੱਲ ਹੈ । ਅਸੀਂ ਕੰਡੀ ਏਰੀਆ ਵਿੱਚ ਡੀਪ ਟਿਊਬਵੈਲ ਬੋਰ ਕੀਤੇ ਹਨ । ਇਥੇ ਬੜੇ ਦੋਸਤਾਂ ਨੇ ਇਸ ਗੱਲ ਦਾ ਜ਼ਿਕਰ ਕੀਤਾ ਕਿ ਪੇਮੈਂਟਸ ਦੇ ਰੇਟ ਵੱਖ ਵੱਖ ਹਨ । ਸਰਕਾਰ ਦੇ ਟਿਊਬਵੈਲਜ਼ ਦੇ ਰੇਟ ਹੋਰ ਹਨ ਅਤੇ ਟਿਊਬਵੈਲਜ਼ ਕਾਰਪੋਰੇਸ਼ਨ ਦੇ ਰੇਟ ਹੋਰ ਹਨ। ਮਗਰ ਇਕ ਗੱਲ ਕਾਮਰੇਡ ਸਾਹਿਬ ਨੇ ਸਵੀਕਾਰ ਕੀਤੀ ਹੈ ਕਿ ਅਸੀਂ ਜਿਹੜੇ ਟਿਊਬਵੈਲਜ਼ ਚਲਾਉਂਦੇ ਹਾਂ ਉਨ੍ਹਾਂ ਦੀ ਪੇਮੈਂਟ ਬਿਜਲੀ ਬੋਰਡ ਨੂੰ ਸਰਕਾਰ ਕਰਦੀ ਹੈ ਔਰ ਇਹ ਪੇਮੈਂਟ ਪਰ ਯੂਨਿਟ ਵਿੱਚ ਅਸੀਂ ਕਰਦੇ ਹਾਂ । ਸਾਨੂੰ ਕਾਸਟ ਆਫ਼ ਰੰਨਿੰਗ ਸਾਢੇ ਤਿੰਨ ਰੁਪਏ ਪਰ ਯੂਨਿਟ ਪੈਂਦੀ ਹੈ ਔਰ ਫਾਰਮਰਜ਼ ਤੋਂ ਅਸੀਂ ਮੈਕਸੀਮੱਮ 58 ਪੈਸੇ ਚਾਰਜ ਕਰਦੇ ਹਾਂ ਔਰ 32 ਪੈਸੇ ਕਰਦੇ ਹਾਂ । ਹੁਣ ਸਾਡੀ ਸਰਕਾਰ ਨੇ ਇਸ ਨੂੰ ਰੈਸ਼ਨੇਲਾਈਜ਼ ਕਰ ਦਿੱਤਾ ਹੈ । ਇਨ੍ਹਾਂ ਨੇ ਸਵੇਰੇ ਕਾਲ ਅਟੈਨਸ਼ਨ ਮੋਸ਼ਨ ਤੋਂ ਵੀ ਬੜਾ ਰੌਲਾ ਪਾਇਆ ਸੀ। ਹੁਣ ਅਸੀਂ ਉਹ ਰੇਟ ਰੈਸ਼ਨੇਲਾਈਜ਼ ਕਰਕੇ 40 ਪੈਸੇ ਪਲੇਨ ਏਰੀਆ ਵਾਸਤੇ ਔਰ 25 ਪੈਸੇ ਕੰਡੀ ਏਰੀਆ ਵਾਸਤੇ ਪਰ ਯੂਨਿਟ ਕੰਜ਼ੰਪਸ਼ਨ ਕਰ ਦਿੱਤੀ ਹੈ। ਅਸੀਂ 34 ਪੈਸੇ ਦੀ ਬਜਾਏ 25 ਪੈਸੇ ਕਰ ਦਿੱਤਾ ਹੈ । ਕਾਮਰੇਡ ਸਾਹਿਬ, ਕਮ-ਅਜ਼-ਕਮ ਸਾਡੀ ਇਸ ਗਲ ਨੂੰ ਤਾਂ ਤੁਸੀਂ ਐਪਰੀਸ਼ੇਟ ਕਰੋ । ਇਹ ਇਕ ਫੀਚਰ ਹੈ । ਇਸ ਦੇ ਵਿੱਚ ਅਸੈਟ ਦੀ ਗੱਲ ਹੈ । That is an asset. ਉਸ ਦੀ ਕੀਮਤ ਕਿਸੇ ਦਿਨ ਗਿਣ ਲਓ । ਇਹ ਸਿਰਫ ਕਿਤਾਬੀ ਅੰਕੜੇ ਦਾ ਫਰਕ ਹੈ । ਇਥੇ ਗੁਪਤਾ ਸਾਹਿਬ ਨੇ ਪੇਜ ਤੇਰ੍ਹਵਾਂ ਪੜ੍ਹਿਆ ਸੀ । ਇਹ ਪੇਜ ਉਨ੍ਹਾਂ ਨੂੰ ਕਾਮਰੇਡ ਸਾਹਿਬ ਨੂੰ ਪੜ੍ਹਾਉਣਾ ਚਾਹੀਦਾ ਸੀ । ਡਿਪਟੀ ਸਪੀਕਰ ਸਾਹਿਬ, ਕਾਰਪੋਰੇਸ਼ਨ ਨੂੰ ਸਭ ਤੋਂ ਵਡਾ ਇਸ ਗੱਲ ਦਾ ਕਰੈਡਿਟ ਜਾਂਦਾ ਹੈ ਕਿ ਉਹ ਮੁਲਾਜ਼ਮਾਂ ਦਾ ਜਨਰਲ ਪ੍ਰੋਵੀਡੈਂਟ ਫੰਡ ਰੈਗੂਲਰ ਜਮ੍ਹਾਂ ਕਰਵਾਉਣ ਲਗ ਪਈ ਹੈ । ਕਾਰਪੋਰੇਸ਼ਨ ਦਾ ਇਹ ਕੰਮ ਅੱਪ ਟੂ ਦੀ ਮਾਰਕ ਔਰ ਐਕਸਪੈਕਟੇਸ਼ਨ ਹੈ । ਕਾਮਰੇਡ ਸਾਹਿਬ ਨੇ ਇਸ ਦੇ ਲਈ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ । ਇਹ ਮੁਲਾਜ਼ਮ ਦੇ ਹਿੱਤਾਂ ਦੇ ਬੜੇ ਰਾਖੇ ਬਣਦੇ ਹਨ ਮਗਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜਾ ਇਸ ਰਿਪੋਰਟ ਵਿੱਚ ਐਲੀਨੇਟ ਕਰਕੇ ਅਸੀਂ ਦਿਖਾਇਆ ਹੈ ਉਸ ਨੂੰ ਕਾਮਰੇਡ ਸਾਹਿਬ ਨੇ ਜਾਣ ਬੁਝ ਕੇ ਅੱਖੋਂ ਓਹਲੇ ਕੀਤਾ ਹੈ ਤਾਂਕਿ ਸਰਕਾਰ ਦੀ ਪ੍ਰਸੰਸਾਂ ਨਾ ਹੋਵੇ ।

**ਕਾਮਰੇਡ ਰਾਜ ਕੁਮਾਰ:** ਮੈਂ ਫੰਕਸ਼ਨਲ ਗਲ ਕੀਤੀ ਸੀ । ਜੇ ਤੁਸੀਂ ਹੁਣ ਇਸ ਤਰ੍ਹਾਂ ਦੀ ਗੱਲ ਕਰਦੇ ਹੋ ਤਾਂ ਫਿਰ ਮੈਂ ਵੀ ਕਰਾਂਗਾ ।

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਕਾਮਰੇਡ ਸਾਹਿਬ ਤੋਂ ਇਕ ਗੱਲ ਦੀ ਤਵੱਕੋ ਕਰਾਂਗਾ ਕਿ ਉਹ ਨਾ ਮੇਰਾ ਲਿਹਾਜ਼ ਕਰਨ ਅਤੇ ਨਾ ਮੈਂ ਉਨ੍ਹਾਂ ਦਾ ਲਿਹਾਜ਼ ਕਰਾਂਗਾ । We should be within the norms of Parliamentary democracy and the decorum of the House because you are the elected Member of the House. ਮੈਨੂੰ ਵੀ 10 ਸਾਲ ਹੋ ਗਏ ਹਨ ਇਥੇ ਆਉਂਦੇ ਨੂੰ । ਸਾਡਾ ਲਿਹਾਜ਼ ਨਾ ਕਰੋ । ਜਿਥੋਂ ਤਕ, ਡਿਪਟੀ ਸਪੀਕਰ ਸਾਹਿਬ, ਕਾਮਰੇਡ ਸਾਹਿਬ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਕਲਾਨੌਰ ਏਰੀਆ ਵਿੱਚ ਸਾਰਾ ਕੰਮ ਬੰਦ ਕਰ ਦਿੱਤਾ ਹੈ, ਉਥੇ ਆਗਮੈਂਟੇਸ਼ਨ ਟਿਊਬਵੈਲ ਲਾਉਣ ਦੀ ਸਕੀਮ ਸੋਚੀ ਸੀ । ਉਸ ਸਿਲਸਿਲੇ ਵਿੱਚ ਕੰਮ ਬੰਦ ਹੋਇਆ ।

**Comrade Raj Kumar**: The scheme has been abandoned.

**Minister**: I will verify this.

**Comrade Raj Kumar**: Please verify.

**ਮੰਤਰੀ**: ਚੌਪੜਾ ਸਾਹਿਬ ਨੇ ਕਿਹਾ ਹੈ ਕਿ ਇਸ ਨੇ 1969-70, 1970-71 ਅਤੇ 1971-72 ਵਿੱਚ ਕੋਈ ਕੰਮ ਨਹੀਂ ਕੀਤਾ। ਇਸ ਦੇ ਬਾਰੇ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1971-72 ਵਿੱਚ 120 ਟਿਊਬਵੈਲਜ਼ ਲਾਏ ਹਨ। 1972-73 ਵਿੱਚ 179, 1973-74 ਵਿੱਚ 179, 1974-75 ਵਿੱਚ 150, 1975-76 ਵਿੱਚ 23 ਅਤੇ 1976-77 ਵਿੱਚ 56 ਲਾਏ ਹਨ। ਇਹ ਇਸ ਦੀ ਪੌਜ਼ੀਸ਼ਨ ਹੈ। ਇਹ ਇਕ ਆਸਪੈਕਟ ਹੈ। ਪਾਣੀ ਤਾਂ, ਡਿਪਟੀ ਸਪੀਕਰ ਸਾਹਿਬ, ਬੇਸ਼ੁਮਾਰ ਖਜ਼ਾਨਾ ਹੈ। ਪਾਣੀ ਦੀ ਕੋਈ ਕੀਮਤ ਨਹੀਂ ਅਤੇ ਕਈ ਤਾਂ ਪਾਣੀ ਨੂੰ ਪ੍ਰਮੇਸ਼ਰ ਦਾ ਰੂਪ ਕਹਿੰਦੇ ਹਨ। ਇਹ ਗੱਲ ਮੈਂ ਮੰਨ ਲੈਂਦਾ ਹਾਂ ਕਿ ਇਹ ਟਿਊਬਵੈਲ ਦਾ ਪਾਣੀ ਇਤਨਾ ਜ਼ਿਆਦਾ ਤੇਜ਼ੀ ਨਾਲ ਡਿਵੈਲਪ ਨਹੀਂ ਹੋ ਸਕਿਆ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਖਾਲੇ ਪੱਕੇ ਕਰਨ ਦਾ ਕੰਮ ਟਿਊਬਵੈਲ ਕਾਰਪੋਰੇਸ਼ਨ ਨੂੰ ਦਿੱਤਾ ਹੈ। ਪਾਣੀ ਦੀ ਜੋ ਵੇਸਟੇਜ ਹੁੰਦੀ ਸੀ ਉਸ ਨੂੰ ਇਸ ਤਰ੍ਹਾਂ ਬਚਾਇਆ ਹੈ। ਇਸ ਦੇ ਲਈ 20% ਪੈਸਾ ਗੌਰਮਿੰਟ ਲਾਉਂਦੀ ਹੈ ਔਰ ਬਾਕੀ ਦਾ ਪੈਸਾ ਏ.ਆਰ.ਡੀ.ਸੀ ਦੀ ਮਾਰਫਤ ਕਿਹਾ ਹੈ ਕਿ ਉਹ ਰੁਪਿਆ ਡਿਸਬਰਸ ਕਰਕੇ ਖ਼ਰਚ ਕਰ ਲਿਆ ਜਾਵੇ। 1977-78 ਵਿੱਚ ਅਕਾਲੀ-ਜਨਤਾ ਸਰਕਾਰ ਆ ਗਈ। ਉਨ੍ਹਾਂ ਨੇ ਵਰਲਡ ਬੈਂਕ ਤੋਂ ਪ੍ਰੋਜੈਕਟ ਅਪਰੂਵ ਕਰਵਾਇਆ ਔਰ ਇਸ ਦੇ ਵਿੱਚ ਡਿਸਟ੍ਰਿਕਟਸ ਫਿਰੋਜ਼ਪੁਰ, ਫਰੀਦਕੋਟ, ਬਠਿੰਡਾ, ਸੰਗਰੂਰ ਔਰ ਕੁਝ ਹਿੱਸਾ ਅੰਮ੍ਰਿਤਸਰ ਡਿਸਟ੍ਰਿਕਟ ਦਾ ਔਰ ਪਟਿਆਲਾ ਡਿਸਟ੍ਰਿਕਟ ਦਾ ਰੱਖਿਆ। ਉਸ ਦੇ ਵਿੱਚ ਇਹ ਗਲ ਮੰਨੀ ਕਿ ਇਹ ਜਿਹੜਾ ਰੁਪਿਆ ਹੈ ਇਹ ਟਿਊਬਵੈਲ ਕਾਰਪੋਰੇਸ਼ਨ ਖਾਲੇ ਪੱਕੇ ਕਰਨ ਤੇ ਖ਼ਰਚ ਕਰੇਗੀ ਔਰ ਇਹ ਰੁਪਿਆ ਫਾਰਮਰਜ਼ ਤੋਂ ਰਿਕਵਰ ਕਰਨਾ ਹੈ। ਹਰਿਆਣਾ ਨੇ ਵੀ ਇਸ ਦੀ ਕਾਪੀ ਕੀਤੀ। ਦੂਸਰੀਆਂ ਹੋਰ ਸਟੇਟਾਂ ਨੇ ਵੀ ਇਸ ਦੀ ਕਾਪੀ ਕੀਤੀ। ਇਹ ਉਸ ਵੇਲੇ ਐਗਰੀਡ ਅਪਾਨ ਸਕੀਮ ਸੀ।

## EXTENSION OF TIME OF THE SITTING

**Mr. Deputy Speaker**: Is it the pleasure of the House that the time of the sitting of the House be extended by 15 minutes ?

(*Voices*: yes, yes)

**Mr. Deputy Speaker**: The time of the sitting of the House is extended up to 7.45 P.M.

## DISCUSSION ON THE 6TH ANNUAL REPORT OF THE PUNJAB STATE TUBEWELL CORPORATION FOR THE YEAR 1976-77

(*Resumption*)

**ਖੇਤੀ ਬਾੜੀ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਹ ਗੱਲ ਬੜੀ ਐਸਟੈਬਲਿਸ਼ਡ ਹੈ ਔਰ ਹਰ ਇਕ ਮੈਂਬਰ ਇਸ ਗਲ ਨੂੰ ਐਪਰੀਸ਼ੀਏਟ ਕਰਦਾ ਹੈ। ਜਿਹੜੇ ਪੱਕੇ ਖਾਲੇ ਬਣ ਰਹੇ ਹਨ

[ਖੇਤੀਬਾੜੀ ਮੰਤਰੀ]

ਉਨ੍ਹਾਂ ਦੇ ਨਾਲ ਪਾਣੀ ਦੀ ਬੜੀ ਸੈਵਿੰਗ ਹੋ ਰਹੀ ਹੈ । ਹਰ ਇਕ ਆਦਮੀ ਇਸ ਗੱਲ ਨੂੰ ਅਪਰੂਵ ਕਰਦਾ ਹੈ ਇਸ ਦੇ ਵਿੱਚ ਕੋਈ ਡਿਸਪਿਊਟ ਨਹੀਂ ਹੈ । ਮਗਰ ਸਾਡੇ ਦੋਸਤਾਂ ਦੀ ਕੁਝ ਆਦਤ ਹੀ ਐਸੀ ਹੋ ਗਈ ਹੈ ਕਿ ਕ੍ਰਿਟਿਸਿਜ਼ਮ ਕਰਨਾ ਹੀ ਹੈ । ਜਿਥੇ ਤਾਂ ਖਾਲ੍ਹੇ ਨਹੀਂ ਬਣੇ ਉਥੇ ਤਾਂ ਇਹ ਅਰਜ਼ੀਆਂ ਉਠਾਈ ਫਿਰਦੇ ਹਨ ਕਿ ਸਾਡੇ ਉਥੇ ਖਾਲੇ ਪੱਕੇ ਕਰੋ ਅਤੇ ਜਿਥੇ ਖਾਲ੍ਹੇ ਪੱਕੇ ਹੋ ਗਏ ਹਨ ਉਥੇ ਇਹ ਕਹਿੰਦੇ ਹਨ ਕਿ ਨਿਰਾ ਰੇਤਾ ਲਾ ਦਿੱਤਾ ਹੈ, ਮਾਰੇ ਗਏ । ਇਹ ਹੋ ਗਿਆ, ਉਹ ਹੋ ਗਿਆ । ਮੈਨੂੰ ਇਕ ਪੁਰਾਣੀ ਗੱਲ ਯਾਦ ਆ ਗਈ ਹੈ । ਸਰਹਿੰਦ ਫੀਡਰ ਨਹਿਰ ਜਦੋਂ ਬਣੀ ਤਾਂ ਉਹ ਨਹਿਰ ਰੁੜ ਗਈ ਅਤੇ ਕਈ ਥਾਂ ਤੇ ਉਸ ਨਹਿਰ ਦੇ ਪਾਣੀ ਨਾਲ ਬਹੁਤ ਨੁਕਸਾਨ ਹੋਇਆ । ਜਦੋਂ ਕਿਸੇ ਨਹਿਰੀ ਪਾਣੀ ਨਾਲ ਨੁਕਸਾਨ ਹੋਵੇ ਤਾਂ ਉਸ ਦੀ ਪੈਮਾਇਸ਼ ਹੋਇਆ ਕਰਦੀ ਹੈ । ਪਿੰਡਾਂ ਵਾਲੇ ਜਿਨ੍ਹਾਂ ਦਾ ਨੁਕਸਾਨ ਹੋਇਆ ਉਹ ਸਰਦਾਰ ਪ੍ਰਤਾਪ ਸਿੰਘ ਜੋ ਉਸ ਵੇਲੇ ਚੀਫ ਮਨਿਸਟਰ ਹੁੰਦੇ ਸਨ, ਉਨ੍ਹਾਂ ਕੋਲ ਗਏ ਅਤੇ ਉਹ ਬੜੇ ਰੀਐਕਟਿਡ ਸਨ । ਸਰਦਾਰ ਪ੍ਰਤਾਪ ਸਿੰਘ ਨੇ ਉਸ ਦੀ ਪੈਮਾਇਸ਼ ਵਾਸਤੇ ਕਹਿ ਦਿੱਤਾ । ਕਈ ਪਟਵਾਰੀ, ਜ਼ਿਲ੍ਹੇਦਾਰ ਮਾਪਦੇ ਫਿਰਦੇ ਰਹੇ । ਉਨ੍ਹਾਂ ਨੇ ਐਸ.ਈ. ਨੂੰ, ਡਿਪਟੀ ਸੁਪਰਡੰਟ ਨੂੰ ਸਸਪੈਂਡ ਕਰ ਦਿੱਤਾ । ਉਨ੍ਹਾਂ ਦੀ ਜੈ ਹਿੰਦ ਹੋ ਗਈ । ਉਸ ਦੇ ਬਾਅਦ ਐਲੀਗੇਸ਼ਨ ਕੀ ਲਾਉਂਦੇ ਹਨ ਕਿ ਇਹ ਸਾਰਾ ਸੀਮਿੰਟ ਖਾ ਗਏ ਹਨ ਔਰ ਉਥੇ ਸੁਆਹ ਲਾ ਦਿੱਤੀ । ਸਰਦਾਰ ਪ੍ਰਤਾਪ ਸਿੰਘ ਜੀ ਕਹਿਣ ਲਗੇ ਕੇ ਮੈਨੂੰ ਤੁਸੀਂ ਇਕੋ ਗੱਲ ਸਮਝਾ ਦਿਓ ਕਿ ਇਤਨੀ ਸੁਆਹ ਉਹ ਲਿਆਏ ਕਿਥੋਂ ਹਨ । ਜੇ ਇਹ ਦੱਸ ਦਿਓ ਤਾਂ ਸਾਰਿਆਂ ਨੂੰ ਫਾਹੇ ਲਾ ਦੇਵਾਂਗਾ । ਪਰ ਇਸ ਦਾ ਜਵਾਬ ਕੋਈ ਨਹੀਂ । ਇਹੀ ਹਾਲ ਇਨ੍ਹਾਂ ਦੋਸਤਾਂ ਦਾ ਹੈ ਅਤੇ ਇਸ ਕਿਸਮ ਦੇ ਇਲਜ਼ਾਮ ਇਹ ਲਗਾਉਂਦੇ ਹਨ । ਇਹ ਕਹਿੰਦੇ ਹਨ ਕਿ ਸੀਮਿੰਟ ਨਿਹਾਲ ਸਿੰਘ ਵਾਲਾ ਤੋਂ ਜੈਤੋਂ ਅਤੇ ਜੈਤੋਂ ਤੋਂ ਨਿਹਾਲ ਸਿੰਘ ਵਾਲਾ, ਕਿਉਂਕਿ ਇਨ੍ਹਾਂ ਦੀ ਕੋਈ ਕੁੜਮਾਚਾਰੀ ਹੈ । (ਹਾਸਾ) ਹੁਣ ਇਹ ਇਹੋ ਜਿਹੀਆਂ ਤਾਂ ਗਲਾਂ ਕਰਦੇ ਹਨ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਚੋਪੜਾ ਸਾਹਿਬ ਨੇ ਠੀਕ ਕਹੀ ਹੈ ਕਿ ਜੇ ਰਿਕਵਰੀ ਕਰਨੀ ਹੈ ਤਾਂ ਹੁਣ ਨਾ ਕਰੋ । ਇਹ ਸਾਨੂੰ ਸੁਜੈਸਟਿਵ ਹੋ ਕੇ ਆਏ, ਮੈਂ ਇਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ । ਇਹ ਸਮਝਦੇ ਹਨ ਕਿ ਸਰਕਾਰ ਰੋਜ਼ ਭਾਰ ਕਿਥੋਂ ਚੁਕੇ । ਇਹ ਕਹਿੰਦੇ ਹਨ ਕਿ ਰਿਕਵਰੀ ਇਕ ਦਮ ਨਾ ਕਰੋ । ਅਸੀਂ ਚੋਪੜਾ ਸਾਹਿਬ, ਤੁਹਾਡੇ ਕੋਲੋਂ ਪੁੱਛਕੇ ਕਰਾਂਗੇ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਪ੍ਰਸੰਨਤਾ ਹੋਣੀ ਚਾਹੀਦੀ ਹੈ ਕਿ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਨ੍ਹਾਂ ਬੰਦਿਆਂ ਦੀ ਪੰਜ ਏਕੜ ਤਕ ਜ਼ਮੀਨ ਹੈ ਉਨ੍ਹਾਂ ਨੂੰ 50% ਖ਼ਰਚਾ ਮੁਆਫ਼ ਕਰ ਦਿਤਾ ਹੈ । 25% subsidy would be allowed to the beneficiaries having more than 5 acres. This would involve a liability of 2.5 crores. ਮੇਰਾ ਖਿਆਲ ਹੈ ਕਿ ਇਹ ਇਸ ਗੱਲ ਨੂੰ ਐਪ੍ਰੀਸ਼ੀਏਟ ਕਰਨਗੇ । ਇਸ ਦਾ ਸਰਕਾਰ ਤੇ ਢਾਈ ਕਰੋੜ ਰੁਪਏ ਦਾ ਬੋਝ ਪੈਣਾ ਹੈ । ਸਰਕਾਰ ਨੇ ਇਕ ਗੱਲ ਮੰਨੀ ਹੋਈ ਹੈ ਕਿ ਇਸ ਨੂੰ ਕਮੱਰਸ਼ਲ ਅਦਾਰੇ ਦੇ ਤੌਰ ਤੇ ਨਾ ਚਲਾਇਆ ਜਾਏ । ਇਹ ਜਿਹੜੀ 13 ਕਰੋੜ ਰੁਪਏ ਦੀ ਆਈਟਮ ਹੈ ਇਹ ਟਿਊਬਵੈੱਲ ਕਾਰਪੋਰੇਸ਼ਨ ਦਾ ਬੈਂਕਾਂ ਦਾ ਓਵਰ ਡਿਊ ਹੋ ਚੁਕਾ ਹੈ । ਇਹ ਸਰਕਾਰ ਤਾਂ ਲੈ ਰਹੀ ਹੈ ਤਾਂ ਕਿ ਉਹ ਵਾਪਸ ਕਰ ਸਕੀਏ । ਇਹ ਜਨਵਰੀ, 1983 ਤਕ ਸਾਰਾ ਦੇਣਾ ਹੈ । ਇਹ

ਰੀਪੇਮੈਂਟ ਕਰ ਦੇਣੀ ਚਾਹੀਦੀ ਸੀ ਪਰ ਹਾਲੇ ਤਕ ਨਹੀਂ ਹੋ ਸਕੀ । ਇਸ ਦੇ ਲਈ ਤੁਹਾਨੂੰ ਕਸ਼ਟ ਦਿਤਾ ਗਿਆ ਹੈ ਅਤੇ ਸਾਢੇ ਸੱਤ ਵਜੇ ਤਕ ਬਿਠਾਇਆ ਹੈ । ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਹੈ । ਮੈਂ ਦੱਸਦਾ ਹਾਂ ਕਿ ਇਕ ਜਾਂ ਦੋ ਚੀਫ਼ ਇੰਜੀਨੀਅਰਜ਼ ਹੀ ਹੋਰ ਲਾ ਦਿਤੇ ਹੋਣੇ ਹਨ । ਤੁਸੀਂ ਵੇਖ ਲਵੋ ਵੱਧ ਤੋਂ ਵੱਧ ਸਾਢੇ ਤਿੰਨ ਹਜ਼ਾਰ ਜਾਂ ਚਾਰ ਹਜ਼ਾਰ ਰੁਪਿਆ ਸਾਡਾ ਵੱਡਾ ਅਧਿਕਾਰੀ ਲੈਂਦਾ ਹੈ ਅਤੇ ਚਪੜਾਸੀ ਵੀ ਅੱਠ ਸੌ ਰੁਪਏ ਲੈਂਦਾ ਹੈ । ਸਾਰੀ ਦੋ ਹਜ਼ਾਰ ਦੀ ਗੱਲ ਨਹੀਂ ਹੋਣੀ ਤੇ ਇਤਨਾ ਤੌਖਲਾ ਪ੍ਰਗਟ ਕੀਤਾ ਗਿਆ ਹੈ । ਤੁਸੀਂ ਸਲੈਬ ਬਣਾ ਦਿਤੀ ਹੈ ਕਿ ਇਸ ਤੋਂ ਵੱਧ ਤਨਖਾਹ ਨਹੀਂ ਦੇਣੀ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਪੱਕੇ ਖਾਲੇ ਅਸੀਂ ਕਰ ਰਹੇ ਹਾਂ ਇਸ ਨਾਲ ਪਾਣੀ ਦੀ ਸੇਵਿੰਗ ਹੋਣੀ ਹੈ । ਸਰਕਾਰ ਨੂੰ ਰਿਕਵਰੀ ਵੀ ਕਰਨੀ ਚਾਹੀਦੀ ਹੈ, ਤੁਸੀਂ ਇਸ ਦੇ ਨਾਲ ਸਹਿਮਤ ਹੋ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਮਸ਼ਕੂਰ ਹਾਂ ।

**Mr. Deputy Speaker**: The House stands adjourned till 9.00. A.M. on Saturday, the 18th September, 1982.

*7.35 P.M. | *(The Sabha then adjourned* till 9.00. A.M. on Saturday, the 18th September, 1982.)*

424—24-6-83—305—ਪੰਜਾਬ ਸਰਕਾਰ ਪਰੈਸ, ਪਟਿਆਲਾ ।

# APPENDIX

# TO

# PUNJAB VIDHAN SABHA DEBATES

*Dated 17th September, 1982*

*(Afternoon Sitting)*

**Vol. V—No. 5**

---

## STARRED QUESTIONS AND ANSWERS

### INSURANCE SCHEME FOR THE PASSENGER TRAVELLING BY PUNJAB ROADWAYS AND PEPSU ROAD TRANSPORT CORPORATION BUSES

*1721. **Prof. Darbari Lal**: Will the Minister of State for Transport be pleased to state whether there is any proposal under the consideration of the Government to introduce Insurance Scheme for the passengers travelling by the Punjab Roadways and Pepsu Road Transport Corporation buses, if so, the details thereof ?

**ਸਰਦਾਰ ਅਵਤਾਰ ਸਿੰਘ ਗੜਵਾਲੀ** : ਹਾਂ ਜੀ। ਪੈਸੰਜਰ ਇਨਸ਼ੋਰੈਂਸ ਸਕੀਮ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ ਜੀ। ਵੇਰਵਾ ਅਜੇ ਤਿਆਰ ਕੀਤਾ ਜਾ ਰਿਹਾ ਹੈ।

---

### PERCENTAGE OF COOPERATIVE LOANS RECOVERED IN DISTRICT FEROZEPUR

*1642. **Sardar Gurnaib Singh Brar.** Will the Minister of State for Co-operation be pleased to State :—

(a) the percentage of recovery of Co-operative loans in district Ferozepur during each of the last two Financial years;

(b) the details of the persons who owe Co-operative loans of more than Rs. 50,000 and the action proposed to be taken against them ?

**Sardar Birpaul Singh**: (a) The percentage of recovery of co-operative loans in Ferozepur district during the Cooperative year ending 30th June, 1981 and 30th June, 1982 was 53% and 63% respectively. No recovery percentage is worked out for the co-operative loans for the financial years.

(b) List of persons who owe co-operative loans of more than Rs. 50,000 is attached herewith.

THE PUNJAB STATE COOPERATIVE LAND MORTGAGE BANK LTD., CHANDIGARH

**List of loanees against whom loan is outstanding for more than Rs, 50,000 and are in default in Ferozepur Distt.**

| S. No. | Name of PLMB | Name of Debtor against whom loan for more than Rs. 50,000 is outstanding | Amount of Principal outstanding | Amount of default | Action being taken for recovery at present |
|---|---|---|---|---|---|
| 1 | 2 | 3 | 4 | 5 | 6 |
| | FAZILKA | | | | |
| 1. | | Om Parkash s/o Sawan Ram, Fazilka .. | 58,000-00 | 2,110-40 | Action under section 67-A of Pb. Coop. Socs. Act started. |
| 2. | | Dalip Singh s/o Santa Singh, V. Arain Wala .. | 58,300-00 | 5,528-00 | —do— |
| 3. | | Partap Singh/Jagjit Singh Ss/o Phuman Singh, Vill. Jandwala Kharta .. | 79,000-00 | 8,247-60 | —do— |
| 4. | | Ujagar Singh s/o Sher Singh, V. Chimne Wala .. | 63,272-50 | 6,467-60 | —do— |
| 5. | | Rashpal Singh etc. s/o, w/o Bishan Singh, V. Mohkam Arian .. | 59,000-00 | 8,356-00 | —do— |
| 6. | | Jagir Singh s/o Karam Singh, V. Ratta Khera .. | 56,500-00 | 4,356-00 | —do— |
| 7. | | Bar Singh s/o Sunder Singh, V. Mukarian .. | 52,500-00 | 6,909-10 | —do— |
| 8. | | Jagtar Singh s/o Shinder Singh, V. Dona Nanka .. | 55,985-00 | 5,901-00 | —do— |
| | FEROZEPUR | | | | |
| 1. | | Hardip Singh s/o Gulab Singh, V. Malwal .. | 52,062-03 | 1,700-00 | —do— |
| 2. | | Amrik Singh s/o Fouja Singh, V. Qilli .. | 50,700-00 | 11,884-00 | —do— |
| 3. | | Sher Singh s/o Gurdit Singh, V. Mana Singh Wala .. | 54,650-00 | 550-00 | —do— |
| 4. | | Karnail Singh s/o Asa Singh. V. Dola Singh .. | 56,500-00 | 6,776-90 | —do— |

| | | | | | |
|---|---|---|---|---|---|
| 5. | | Mukhtiar Singh s/o Jagir Singh, V. Lule Singh .. | 63,265-00 | 1,379-40 | —do— |
| 6. | | Gurdev Singh s/o Hari Singh, V. Maliawala .. | 50,900-00 | 576-00 | —do— |
| 7. | | Chanan Singh s/o Makhan Singh, V. Katora .. | 57,000-00 | 7,356-00 | —do— |
| 8. | | Amarjit Singh s/o Labh Singh, V. Gulawala .. | 57,472-00 | 4,356-00 | —do— |
| 9. | | Hari Singh s/o Ram Singh, V. Mibala Lawera .. | 56,164-00 | 3,354-00 | —do— |
| 10. | | Mohinder Singh s/o Sahib Singh, V. Maluwala .. | 59,387-67 | 6,956-00 | —do— |
| 11. | | Ashok Kumar s/o Tirath Ram, V. Mohrewala .. | 57,000-00 | 12,688-20 | —do— |
| 12. | | Bhag Singh s/o Kehar Singh, V. Gaddar Dhandi .. | 54,144-00 | 3,356-00 | —do— |
| | ABOHAR | | | | |
| 1. | | Krishan Kumar s/o Ram Narain, V. Sitte Gunnu .. | 70,000-00 | 14,616-00 | —do— |
| 2. | | Manphul s/o Hukma, V. Roop Nagar .. | 69,925-00 | 12,110-40 | —do— |
| 3. | | Nachhatar Singh s/o Abel Singh, V. Burj Muhar .. | 56,261-80 | 3,400-00 | —do— |
| 4. | | Rakesh Kumar s/o Hans Raj, V. Khuban .. | 74,163-00 | 2,800-00 | —do— |
| 5. | | Bal Ram s/o Gulab Ram, V. Waryam Khera . | 59,180-00 | 11,677-00 | —do— |
| 6. | | Likhmi Chand s/o Hari Ram, V. Amar Pura .. | 51,901-00 | 2,500-00 | —do— |
| 7. | | Khiali Ram s/o Fatta Ram, V. Dhinganwali .. | 62,970-00 | 13,154-40 | —do— |
| 8. | | Jagdev Singh s/o Gurbax Singh, V. Bhanger Kh .. | 58,618-00 | 5,520-00 | —do— |
| 9. | | Raja Ram s/o Sri Ram, V. Panniwala .. | 80,567-00 | 3,920-00 | —do— |
| 10. | | Balkar Singh etc. S. s/o Kundan Singh, V. Dalmirkh .. | 84,287-50 | 7,860-00 | —do— |

| S. No | Name of PLMB | Name of Debtor against whom loan for more than Rs. 50,000 is outstanding | Amount of Principal outstanding | Amount of default | Action being taken for recovery at present |
|---|---|---|---|---|---|
| 1 | 2 | 3 | 4 | 5 | 6 |
| 11. | | Ajaib Singh s/o Sham Singh, V. Rajpura .. | 55,132-00 | 1,000-00 | Action under section 67-A of Pb. Coop. Socs. Act started. |
| 12. | | Pirthi Raj s/o Sawant Ram, V. Waryam Khera .. | 88,975-00 | 20,034-00 | —do— |
| | ZIRA | | | | |
| 1. | | Gurbachan Singh s/o Jewan Singh, V. Talwandi Nou Behar .. | 58,278-20 | 12,110-00 | —do— |
| 2. | | Inder Singh s/o Sumand Singh, V. Salerpur Teiban .. | 76,200-00 | 15,868-80 | —do— |
| 3. | | Massa Singh s/o Hazara Singh, V. Asanawala .. | 53,639-25 | 808-76 | —do— |
| 4. | | Tarlochan Singh s/o Karnail Singh, V. Fatehpur .. | 68,513-30 | 1,298-20 | —do— |
| 5. | | Behal Singh s/o Chand Singh, V. Kadar wala .. | 60,500-00 | 12,632-40 | —do— |
| 6. | | Gurdev Singh s/o Rulian Singh, V. Chohla .. | 71,770-00 | 5,451-20 | —do— |
| 7. | | Ajit Singh s/o Behal Singh, V. Katora .. | 53,791-00 | 4,500-00 | —do— |
| 8. | | Rabel Singh s/o Ram Singh, V. Boole .. | 50,554-00 | 1,442-00 | —do— |
| 9. | | Bir Singh s/o Tehal Singh, V. Behli Gujran .. | 54,775-00 | 5,484-00 | —do— |
| 10. | | Nirmal Kaur w/o Kundan Singh, V. Mastan .. | 59,300-00 | 5,528-00 | —do— |
| 11. | | Arjan Singh s/o Sudagar Singh, V Bahar wali .. | 55,000-00 | 11,484-00 | —do— |
| 12. | | Dedar Singh s/o Sunder Sinnh, V. Mundijamal .. | 55,000-00 | 12,354-30 | —do— |
| 13. | | Najam Singh s/o Joginder Singh, V. Harfasa .. | 70,000-00 | 7,582-00 | —do— |

| | | | | |
|---|---|---|---|---|
| 14. | Kashmir Singh s/o Vir Singh, V. Khamba .. | 59,400-00 | 8,222-44 | —do— |
| 15. | Mohinder Singh s/o Ghumand Singh, V. Khambe .. | 56,825-00 | 322-44 | —do— |
| 16 | Puran Singh s/o Bagga Singh, V. Valtoha .. | 55,000-00 | 4,465-60 | —do— |
| 17. | Sher Gajan Singh s/o Hazara Singh, V. Pir Mamad .. | 60,000-00 | 13,356-00 | —do— |
| 18. | Harbans Singh s/o Surain Singh, V. Farowal Mangal Singh Wala .. | 57,500-00 | 3,356-00 | —do— |
| 19. | Mukhtiar Singh s/o Kartar Singh, V. Ashieke .. | 60,750-00 | 3,972-40 | —do— |
| 20. | Bag Singh s/o Jagat Singh, V. Sarhali .. | 72,000-00 | 10,027-20 | —do— |
| 21. | Suba Singh s/o Bhan Singh, V. Gogoani .. | 59,500-00 | 5,356-00 | —do— |
| 22. | Labhu s/o Ganda, V. Khambe .. | 54,291-78 | 5,356-00 | —do— |
| 23. | Thakar Singh s/o Tirlok Singh, V. Maroor .. | 76,825-00 | 7,140-20 | —do— |
| 24. | Daya Singh s/o Gopal Singh, V. Ashieka .. | 66,075-00 | 199-70 | —do— |
| 25. | Mangal Singh s/o Para Singh, V. Moujawala .. | 55,000-00 | 4,465-60 | —do— |
| 26. | Anokh Singh s/o Khushal Singh, V. Chnianpari .. | 57,000-00 | 600-00 | —do— |
| 27. | Mehnga Singh s/o Jitu Singh, V. Vernals .. | 58,000-00 | 3,856-00 | —do— |
| 28. | Piara Singh s/o Kishan Singh, V. Nizamdinwala .. | 70,500-00 | 1,917-60 | —do— |

424—24-6-83—325 —ਪੰਜਾਬ ਸਰਕਾਰ ਪ੍ਰੈਸ ਪਟਿਆਲਾ ।

